# ਵਰਿਆਮ

ਤ੪ਵਾਂ ਸਾਲ ਮਾਰਚ ੨੦੦੯



ਪ੍ਰਯਾਗ ਰਾਜ ਕਿਲਾ (ਅਲਾਹਾਬਾਦ) ਸਤਿਗੁਰੂ ਰਾਮ ਸਿੰਘ ਦਸ ਪ੍ਰਮੁੱਖ ਸੂਬਿਆਂ ਸਹਿਤ ਜਨਵਰੀ ਤੋਂਮਾਰਚ ੧੮੭੨ ਈ. ਤਕ ਏਥੇ ਨਜ਼ਰਬੰਦ ਰਹੇ ਜਿਥੋਂ ਸਭ ਨੂੰ ਦੇਸ਼-ਵਿਦੇਸ਼ ਦੀਆਂ ਜੇਲ੍ਹਾਂ 'ਚ ਭੇਜ ਦਿਤਾ ਗਿਆ

20/-

Registered No. PB 0016 (2009-2011) **WARIAM** Ladowali Road, Jalandhar- 144001
Regd. RNI No. 26453/75
**March 2009**



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543,



# ਪ੍ਰਕਾਸ਼ ਉਤਸਵ

ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਲਾਡੋਵਾਲੀ ਰੋਡ, ਜਲੰਧਰ ਤੇ ਸਤਿਗੁਰੂ ਰਾਮ ਸਿੰਘ ਜੀ ਪ੍ਰਕਾਸ਼ ਉਤਸਵ ਦੀ ਰੌਣਕਾਂ। ਉਪਰ ਜਥੇਦਾਰ ਸੰਤੋਖ ਸਿੰਘ ਕਵੀਸ਼ਰ ਦਾ ਦੀਵਾਨ। ਥੱਲੇ ਸੰਗਤਾਂ ਦੇ ਦ੍ਰਿਸ਼



ਥੰਡਾ (ਯੂ.ਪੀ.) ਵਿਖੇ ਬਸੰਤ ਪੰਚਮੀ ਮਨਾਉਣ ਸਮੇਂ ਬਾਬਾ ਛਿੰਦਾ ਸਿੰਘ ਹੱਲੇ ਦਾ ਦਿਵਾਨ ਸਜਾਉਂਦੇ ਹੋਏ।

## ਵਧਾਈਆਂ



ਸ੍ਰੀ ਅਤੁਲ ਮਿੱਤਲ ਸਪੁੱਤਰ ਸ੍ਰੀ ਤਰਸੇਮ ਚੰਦ ਅਗਰਵਾਲ ਜੋ ਸਤਿਗੁਰੂ ਜੀ ਵੱਲੋਂ ਤਨਜ਼ਾਨੀਆਂ ਦੇ ਸੂਬਾ ਨਿਯੁਕਤ ਕੀਤੇ ਗਏ ਹਨ।

# ਵਰਿਆਮ

ਮਾਰਚ - ੨੦੦੯
ਜਿਲਦ-੩੪
ਅੰਕ- ੫

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |



**ਵਰਿਆਮ ਦੇ ਦਰ**

| | |
| --- | --- |
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।


## ਤਤਕਰਾ



### ਚਰਿੱਤਰ

ਜੇਕਰ ਤੁਸੀਂ ਸਚਮੁੱਚ ਕਿਸੇ ਮਨੁੱਖ ਦੇ ਚਰਿੱਤਰ ਨੂੰ ਪਰਖਣਾ ਚਾਹੁੰਦੇ ਹੋ ਤਾਂ ਉਸਦੇ ਵੱਡੇ ਕੰਮਾਂ ਦੀ ਜਾਂਚ ਨਾ ਕਰੋ। ਇਕ ਮੂਰਖ ਵੀ ਕਿਸੇ ਵਿਸ਼ੇਸ਼ ਮੌਕੇ ਤੇ ਬਹਾਦਰ ਬਣ ਜਾਂਦਾ ਹੈ। ਮਨੁੱਖ ਦੇ ਅਤਿਅੰਤ ਸਧਾਰਨ ਕੰਮਾਂ ਦੀ ਜਾਂਚ ਕਰੋ ਅਤੇ ਅਸਲ ਵਿਚ ਉਹ ਅਜਿਹੀਆਂ ਗੱਲਾਂ ਹਨ ਜਿਹਨਾਂ ਤੋਂ ਮਹਾਨ ਮਨੁੱਖ ਦੇ ਵਾਸਤਵਿਕ ਚਰਿੱਤਰ ਦਾ ਪਤਾ ਲਗਦਾ ਹੈ।

*—ਵਿਵੇਕਾਨੰਦ*

# ਮਾਂ ਬੋਲੀ ਸਾਂਝਾ ਸੂਤਰ

੨੧ ਫਰਵਰੀ ਦਾ ਦਿਨ ਯੂ. ਐਨ. ਓ ਵਲੋਂ ਮਾਂ ਬੋਲੀ ਦਿਵਸ ਵਜੋਂ ਨਿਸਚਿਤ ਹੈ। ਇਸ ਕਰਕੇ ਪੰਜਾਬ ਵਿਚ ਵੀ ਇਹ ਮਾਂ ਬੋਲੀ ਪੰਜਾਬੀ ਨੂੰ ਸਮਰਪਿਤ ਦਿਹਾੜਾ ਮਨਾਇਆ ਜਾਣ ਲੱਗਾ ਹੈ। ਪਿਛਲੇ ਸਾਲ ਤੇ ਇਸ ਸਾਲ ਵੀ ਵੱਖ-ਵੱਖ ਅਦਾਰਿਆਂ ਵਲੋਂ ਸਮਾਗਮ ਕਰ ਕੇ ਇਹ ਦਿਨ ਮਨਾਇਆ ਗਿਆ ਹੈ। ਭਾਸ਼ਾ ਵਿਭਾਗ ਪੰਜਾਬ ਵਲੋਂ ਪੰਜਾਬ ਜਾਗ੍ਰਿਤੀ ਮੰਚ ਜਲੰਧਰ ਨਾਲ ਮਿਲ ਕੇ ਇਸ ਵਾਰ ਇਹ ਸਮਾਗਮ ਜਲੰਧਰ ਵਿਚ ਕੇ. ਐਲ. ਸਹਿਗਲ ਯਾਦਗਾਰੀ ਹਾਲ ਵਿਚ ਕੀਤਾ ਗਿਆ। ਇਸ ਵਿਚ ਵਿਦਵਾਨ ਸਜਨਾਂ, ਅਧਿਕਾਰੀ ਲੋਕਾਂ ਅਤੇ ਪੰਜਾਬੀ ਬੋਲੀ ਦੇ ਪਿਆਰਿਆਂ ਨੇ ਸ਼ਿਰਕਤ ਕੀਤੀ। ਇਸ ਸਮਾਗਮ ਦੇ ਮੁਖ ਮਹਿਮਾਨ ਪੰਜਾਬ ਦੇ ਸਿਖਿਆ ਅਤੇ ਭਾਸ਼ਾਵਾਂ ਬਾਰੇ ਮੰਤਰੀ ਬੀਬੀ ਉਪਿੰਦਰਜੀਤ ਕੌਰ ਜੀ ਸਨ ਜਿਨ੍ਹਾਂ ਦਾ ਪੰਜਾਬੀ ਬੋਲੀ ਨੂੰ ਅਮਲੀ ਰੂਪ ਵਿਚ ਸਰਕਾਰੀ ਤੌਰ ਤੇ ਪੰਜਾਬ ਵਿਚ ਲਾਗੂ ਕਰਨ ਅਤੇ ਇਸ ਪਰਸੰਗ ਵਿਚ ਪੰਜਾਬ ਅਸੰਬਲੀ ਵਿਚ ਮਤਾ ਪਾਸ ਕਰਾਉਣ ਅਤੇ ਐਕਟ ਬਨਾਉਣ ਵਿਚ ਪਰਸੰਸਾਮਈ ਰੋਲ ਹੈ। ਬੀਬੀ ਜੀ ਨੇ ਬਹੁਤ ਸੁੰਦਰ ਅਤੇ ਸਪੱਸ਼ਟ ਸ਼ਬਦਾਂ ਵਿਚ ਪੰਜਾਬੀ ਨੂੰ ਸਰਕਾਰੇ ਦਰਬਾਰੇ ਅਤੇ ਸਕੂਲਾਂ ਵਿਚ ਲਾਗੂ ਕਰਨ ਦੇ ਆਪਣੀ ਸਰਕਾਰ ਦੇ ਇਰਾਦੇ ਦਾ ਬਖਾਨ ਕੀਤਾ। ਡਾ. ਸਤਿੰਦਰ ਸਿੰਘ ਪ੍ਰੋ. ਪਿਆਰਾ ਸਿੰਘ ਭੋਗਲ, ਸਤਨਾਮ ਸਿੰਘ ਮਾਣਕ ਅਤੇ ਹੋਰ ਬਹੁਤ ਸਾਰੇ ਵਿਦਵਾਨਾਂ ਨੇ ਵੀ ਇਸ ਬਾਰੇ ਸਟੀਕ ਰਾਵਾਂ ਦਿੱਤੀਆਂ। ਡਾ. ਜੁਗਿੰਦਰ ਸਿੰਘ ਪਵਾਰ ਨੇ ਬੋਲੀ ਅਤੇ ਸਾਹਿਤ ਦਾ ਨਖੇੜਾ ਕਰਦਿਆਂ ਪੰਜਾਬੀ ਵਿਚ ਤਕਨੀਕੀ ਸ਼ਬਦਾਂ ਦੇ ਕੋਸ਼ਾਂ ਦੀ ਤਿਆਰੀ ਦੀ ਲੋੜ ਤੇ ਜ਼ੋਰ ਦਿੱਤਾ।

ਪੰਜਾਬੀ, ਭਾਰਤ ਅਤੇ ਪਾਕਿਸਤਾਨ ਤੋਂ ਇਲਾਵਾ ਹੋਰ ਦੇਸ਼ਾਂ ਵਿਚ ਵੀ ਭਾਰੀ ਮਾਤਰਾ ਵਿਚ ਬੋਲੀ ਅਤੇ ਸਮਝੀ ਜਾਂਦੀ ਹੈ। ਪਰ ਇਸ ਬੋਲੀ ਦੇ ਪੁੱਤਰਾਂ ਵਿਚ ਇਸ ਬਾਰੇ ਅਜੇ ਉਹ ਮੋਹ ਨਹੀਂ ਜਾਗਿਆ ਜੋ ਬੰਗਲਾ ਬਾਰੇ ਬੰਗਾਲੀਆਂ ਨੂੰ ਹੈ। ਇਸ ਵਿਚ ਸਿਆਸਤ, ਧਰਮ, ਤਵਾਰੀਖ ਅਤੇ ਭੂਗੋਲ ਦਾ ਵੀ ਹਿੱਸਾ ਹੈ। ਅੱਜ ਚੜ੍ਹਦੇ ਪੰਜਾਬ ਵਿਚ ਵੀ ਜਿੱਥੋਂ ਦੀ ਇਹ ਪੰਜਾਬੀ ਸਰਕਾਰੀ ਬੋਲੀ ਪਰਵਾਨਤ ਹੈ ਲੋਕਾਂ ਦਾ ਰੁਝਾਨ ਅੰਗਰੇਜ਼ੀ ਵਲ ਹੀ ਹੈ। ਪੜ੍ਹੇ ਲਿਖੇ ਅਦਾਰੇ ਜਾਂ ਆਮ ਲੋਕ ਜੋ ਅੰਗਰੇਜ਼ੀ ਦਾ ਇਕ ਸ਼ਬਦ ਵੀ ਨਾ ਸਮਝਦੇ ਹੋਣ, ਆਪਣੇ ਸੱਦਾ ਪੱਤਰ ਵਿਆਹ ਸ਼ਾਦੀਆਂ ਅਤੇ ਅਖੰਡ ਪਾਠਾਂ ਦੇ ਸੁਨੇਹੇ ਅੰਗਰੇਜ਼ੀ ਵਿਚ ਹੀ ਦੇਣਾ ਸ਼ਾਨ ਸਮਝਦੇ ਹਨ। ਸਕੂਲ, ਕਾਲਜ, ਯੂਨੀਵਰਸਿਟੀਆਂ, ਅਤੇ ਹੋਰ ਅਦਾਰੇ ਆਪਣੇ ਫੁਰਮਾਨ ਬੋਰਡ ਅਤੇ ਮਾਟੋ ਅੰਗਰੇਜ਼ੀ ਵਿਚ ਹੀ ਬਨਾਉਣੇ ਅਤੇ ਜਾਰੀ ਕਰਨਾ ਚਾਹੁੰਦੇ ਹਨ। ਬਾਜ਼ਾਰਾਂ ਦੇ ਬਾਜ਼ਾਰ ਅੰਗਰੇਜ਼ੀ ਵਿਚੇ ਲਿਖੇ ਫੱਟਿਆਂ ਨਾਲ ਭਰੇ ਪਏ ਹਨ। ਅਸੀਂ ਸਮਝਦੇ ਹਾਂ ਕਿ ਹਰ ਬੰਦੇ ਨੂੰ ਜਿੰਨੀਆਂ ਵੀ ਭਾਸ਼ਾਵਾਂ ਆਉਂਦੀਆਂ ਹੋਣ ਉਸ ਵਾਸਤੇ ਉਨੀ ਹੀ ਚੰਗੀ ਅਤੇ ਮਾਣ ਵਾਲੀ ਗੱਲ ਹੈ ਪਰ ਆਪਣੀ ਮਾਂ ਬੋਲੀ ਦਾ ਮਾਨ ਸਨਮਾਨ ਸਰਬੋਤਮ ਚਾਹੀਦਾ ਹੈ। ਆਪਣੀ ਮਾਂ ਬੋਲੀ ਵਿਚ ਜਿਹੜੀ ਗੱਲ ਆਰਾਮ ਨਾਲ ਸੁਤੇ ਸਿੱਧ ਆ ਜਾਂਦੀ ਹੈ ਉਹ ਦੂਸਰੀ ਬੋਲੀ ਵਿਚ ਤਰੱਦਦ ਨਾਲ, ਵਿਆਕਰਣ ਸਿਖਣ ਨਾਲ ਵੀ ਨਹੀਂ ਆਉਂਦੀ।

ਅੱਜ ਕਲ ਇਕ ਫੈਸ਼ਨ ਵਾਂਗ ਇਕ ਰਵਾਇਤ ਬਣਦੀ ਜਾ ਰਹੀ ਹੈ ਕਿ ਬੱਚੇ ਨੂੰ ਹਿੰਦੀ ਅੰਗਰੇਜ਼ੀ ਵਿਚ ਗੱਲ ਕਰਨੀ ਸਿਖਾਓ ਅਤੇ ਅਸਾਂ ਮਾਵਾਂ ਨੂੰ ਅਤੇ ਕਈ ਹਾਲਤਾਂ ਵਿਚ ਅਧਿਆਪਕਾਂ ਅਧਿਆਪਕਾਵਾਂ ਨੂੰ ਪੰਜਾਬੀ ਬੋਲਣ ਤੋਂ ਵਰਜਦੇ ਵੀ ਸੁਣਿਆ ਹੈ ਅਖੇ, "ਬੇਟਾ ਐਸੇ ਨਹੀਂ, ਕਹਿਤੇ"... ਉਹ ਮਾਪੇ ਜੋ ਬੱਚਿਆਂ ਨੂੰ ਮਾਂ ਬੋਲੀ ਦੀ ਥਾਂ 'ਅਵਰ' ਬੋਲੀ ਵਿਚ ਗੱਲ ਕਰਨ ਲਈ ਪ੍ਰੇਰਦੇ ਹਨ, ਬੱਚਿਆਂ ਦਾ ਅਤੇ ਆਪਣੇ ਸਮਾਜ ਦਾ ਭਾਰੀ ਨੁਕਸਾਨ ਕਰ ਰਹੇ ਹਨ। ਏਸ ਰੁਝਾਨ ਨੂੰ ਕਦੇ ਗੁਰੂ ਨਾਨਕ ਦੇਵ ਜੀ ਨੇ ਵੀ ਟੋਕਿਆ ਸੀ, ਇਹ ਆਖ ਕੇ : "ਘਰਿ ਘਰਿ ਮੀਆ ਸਭਨਾਂ ਜੀਆਂ, ਬੋਲੀ ਅਵਰ ਤੁਮਾਰੀ॥"

ਪਿਛਲੇ ਦਿਨੀਂ ਪੰਜਾਬੀ ਬੋਲੀ ਦੇ ਸਬੰਧ ਵਿਚ ਇਕ ਚੰਗੀ ਖਬਰ ਵੀ ਸੁਨਣ ਨੂੰ ਮਿਲੀ। ਉਹ ਇਹ ਸੀ ਕਿ ਭਾਰਤ ਦੀ ਪਾਰਲੀਮੈਂਟ (ਰਾਜਸਭਾ) ਵਿਚ ਸ. ਤਰਲੋਚਨ ਸਿੰਘ ਨੇ ਆਪਣਾ ਭਾਸ਼ਣ ਪ੍ਰਭਾਵਸ਼ਾਲੀ ਪੰਜਾਬੀ ਵਿਚ ਦੇ ਕੇ ਸਭ ਮੈਂਬਰਾਂ ਦਾ ਮਨ ਮੋਹਿਆ ਅਤੇ ਆਪਣੀ ਗੱਲ ਨਾਲ ਪ੍ਰਭਾਵਤ ਵੀ ਕੀਤਾ। ਸ. ਤਰਲੋਚਨ ਸਿੰਘ ਪੰਜਾਬ ਤੋਂ ਨਹੀਂ ਹਰਿਆਣਾ ਤੋਂ ਰਾਜ ਸਭਾ ਮੈਂਬਰ ਹਨ ਅਤੇ ਪਾਰਲੀਮੈਂਟ ਵਿਚ ਓਹਨਾਂ ਨੂੰ ਭੇਜਿਆ ਵੀ ਅਕਾਲੀਆਂ ਜਾਂ ਕਾਂਗਰਸ ਨੇ ਨਹੀਂ ਸਗੋਂ ਸ੍ਰੀ ਓਮ ਪ੍ਰਕਾਸ਼ ਚੌਟਾਲਾ ਸਾਹਿਬ ਵਾਲੀ ਲੋਕ ਦਲ ਪਾਰਟੀ ਨੇ ਸੀ। ਅੱਗੇ ਵੀ ਪਾਰਲੀਮੈਂਟ ਵਿਚ ਇਕਾ ਦੁੱਕਾ ਤਕਰੀਰਾਂ ਪੰਜਾਬੀ

ਵਿਚ ਹੋਈਆਂ ਹਨ ਪਰ ਇਹ ਪਹਿਲੀ ਵਾਰ ਸੀ ਕਿ ਇਸ ਦਾ ਨਾਲੋਂ ਨਾਲ ਅਨੁਵਾਦ ਦੂਜੀਆਂ ਬੋਲੀਆਂ ਵਿਚ ਹੋਇਆ। ਅਸੀਂ ਇਸ ਸ਼ੁਭ ਕਾਰਜ ਕਰਕੇ ਸ. ਤਰਲੋਚਨ ਸਿੰਘ ਜੀ ਨੂੰ ਵਧਾਈਆਂ ਵੀ ਦਿੰਦੇ ਹਾਂ ਅਤੇ ਪੰਜਾਬ ਦੇ ਆਮ ਲੋਕਾਂ ਨੂੰ ਵੀ ਬੇਨਤੀ ਕਰਦੇ ਹਾਂ ਕਿ ਪੰਜਾਬੀ ਬੋਲੀ ਨੂੰ ਉਸਦਾ ਹੱਕੀ ਸਥਾਨ ਦੇਵੋ। ਆਪਣੇ ਕਾਰਜਾਂ ਦੇ ਸਦਾ ਪੱਤਰ ਅਤੇ ਦੁਕਾਨਾਂ ਦੇ ਬੋਰਡਾਂ ਵਾਸਤੇ ਪੰਜਾਬੀ ਦੀ ਵਰਤੋਂ ਹੀ ਕਰੋ ਅਤੇ ਆਪਣੇ ਬੱਚਿਆਂ ਨਾਲ ਪੰਜਾਬੀ ਵਿਚ ਹੀ ਗੱਲਬਾਤ ਕਰੋ ਅਤੇ ਸਭ ਤੋਂ ਵੱਡੀ ਗੱਲ ਆਪਣੇ ਮਨਾਂ ਵਿਚ ਤੇ ਵਿਹਾਰ ਵਿਚ ਆਪਣੀ ਮਾਂ ਬੋਲੀ ਨੂੰ ਸਨਮਾਨ ਸਤਿਕਾਰ ਦਿਓ। ਸਾਨੂੰ ਆਦਤ ਹੈ ਕਿ ਅਸੀਂ ਬਾਹਰੋਂ ਆਈ ਗੱਲ ਨੂੰ ਜ਼ਿਆਦਾ ਮੰਨਦੇ ਹਾਂ। ਚਲੋ ਹੁਣ ਤਾਂ ਯੂ. ਐਨ. ਓ ਵੀ ਮਾਂ ਬੋਲੀ ਦਾ ਦਿਨ ਮਨਾ ਰਹੀ ਹੈ ਹੁਣ ਹੀ ਅਸੀਂ ਮੰਨ ਲਈਏ।

ਆਖਰ ਚੜ੍ਹਦੇ ਅਤੇ ਲਹਿੰਦੇ ਪੰਜਾਬੀਆਂ ਨੂੰ ਜੋੜਨ ਵਾਲੀ ਇਕੋ ਗੱਲ ਤਾਂ ਬੋਲੀ ਹੀ ਹੈ। ਭਾਵੇਂ ਇਸਦੀਆਂ ਲਿਪੀਆਂ ਵਖਰੀਆਂ ਹਨ, ਧਰਮ ਵਖਰੇ ਹਨ। ਇਹ ਮਾਂ ਬੋਲੀ ਹੀ ਸਾਡਾ ਸਾਂਝਾ ਸੂਤਰ ਹੈ।

## ਆਵਾਜਾਈ ਦਾ ਮੰਦੜਾ ਹਾਲ

ਜਦੋਂ ਅਸੀਂ ਸੜਕਾਂ ਤੇ ਵਿਚਰਦੇ ਹਾਂ ਤਾਂ ਜੋ ਆਵਾਜਾਈ ਦੀ ਹਾਲਤ ਹੈ ਇਸ ਬਾਰੇ ਵਿਸਥਾਰ ਸਹਿਤ ਲਿਖਣ ਬਾਰੇ ਵਿਚਾਰ ਬਣਦਾ ਹੈ ਪਰ ਫੇਰ ਮਨ ਬਦਲਦਾ ਹੈ ਕਿ ਸਾਡਾ ਲਿਖਿਆ ਕਿਸ ਨੇ ਮੰਨਣਾ ਹੈ। ਸੜਕਾਂ ਸਰਕਾਰ ਵੀ ਬਨਾਉਣ ਦੇ ਬੜੇ ਦਾਅਵੇ ਕਰ ਰਹੀ ਹੈ। ਬੜੀਆਂ ਸੁੰਦਰ ਤੇ ਸ਼ਾਨਦਾਰ ਸੜਕਾਂ ਦੇ ਵੱਡੇ ਵੱਡੇ ਇਸ਼ਤਿਹਾਰ ਅਖਬਾਰਾਂ ਨੂੰ ਮਿਲ ਰਹੇ ਹਨ। ਗੱਡੀਆਂ, ਕਾਰਾਂ, ਮੋਟਰਾਂ, ਸਕੂਟਰਾਂ ਦੀ ਤਾਦਾਦ ਅਤੇ ਵਨ ਸੁਵੰਨਤਾ ਦਾ ਵੀ ਕੋਈ ਅੰਤ ਨਹੀਂ ਪਰ ਸੜਕ ਤੇ ਚਲਣਾ ਆਮ ਆਦਮੀ ਲਈ ਅਸੰਭਵ ਹੁੰਦਾ ਜਾ ਰਿਹਾ ਹੈ। ਸੜਕ ਤੇ ਚਲਣਾ ਅਤੇ ਗੱਡੀ ਚਲਾਉਣੀ ਤਾਂ ਅਜੇ ਲੋਕਾਂ ਨੇ ਸਿੱਖੀ ਹੀ ਨਹੀਂ। ਲਾਲ ਬੱਤੀ ਨੂੰ ਸ਼ੂਟ ਵੱਟ ਕੇ ਲੰਘਣਾ ਜਾਂ ਉਲੰਘਣਾ ਸੂਰਮਗਤੀ ਸਮਝਿਆ ਜਾ ਰਿਹਾ ਹੈ। ਕਿਤੋਂ ਸੜਕ ਪਾਰ ਕਰਨੀ ਬਜ਼ੁਰਗਾਂ ਲਈ ਕੀ ਆਪ ਆਦਮੀ ਲਈ ਵੀ ਮੁਸ਼ਕਲ ਹੈ। ਮੋੜ ਤੋਂ ਕਿਵੇਂ ਜਾਣਾ ਹੈ ਕਹਿੜੀ ਰਫਤਾਰ ਨਾਲ। ਕੋਈ ਦਸਣ ਪੁਛਣ ਵਾਲਾ ਨਹੀਂ। ਸੜਕਾਂ ਤੋਂ ਇਲਾਵਾ ਤਾਂ ਹੁਣ ਮਹਲਿਆਂ ਦੀਆਂ ਗੱਲੀਆਂ ਵੀ ਚਲਦੇ ਅਤੇ ਖੜੇ ਵਾਹਨਾਂ ਨਾਲ ਅੱਟੀਆਂ ਪਈਆਂ ਹਨ। ਆਟੋ ਮੋਬਾਈਲ ਇੰਡਸਟਰੀ ਦੀ ਭਾਰੀ ਤਰੱਕੀ ਤਾਂ ਇਹਨਾਂ ਕੰਪਨੀਆਂ ਨੂੰ ਸ਼ਾਹੇ ਆਜ਼ਮ ਬਣਾ ਰਹੀ ਹੈ ਪਰ ਲੋਕਾਂ ਨੂੰ ਟਰੈਫਿਕ ਦੇ ਨਿਯਮਾਂ ਦਾ ਗਿਆਨ ਕੌਣ ਦੇਵੇਗਾ। ਸਰਕਾਰ ਦੇਵੇਗੀ? ਇਹ ਆਟੋ ਕੰਪਨੀਆਂ, ਸਕੂਲ ਕਾਲਜ, ਟੀ.ਵੀ., ਰੇਡੀਓ ਜਾਂ ਅਖਬਾਰਾਂ ਜਾਂ ਲੋਕੀ ਆਪੇ ਹੀ ਲੜ ਝਗੜ ਮਰ ਖੱਪ ਕੇ ਸਿਖ ਜਾਣਗੇ! ਜੇ ਬੰਦਾ ਜਿਉਂਦਾ ਘਰ ਆ ਜਾਵੇ ਤਾਂ ਇਹ ਵਡੇ ਭਾਗਾਂ ਦੀ ਗੱਲ ਹੈ। ਇਸ ਮਸਲੇ ਤੇ ਕੋਈ ਸ਼ਾਸਤਰ ਵੀ ਲਿਖਵਾਇਆ ਪੜ੍ਹਾਇਆ ਜਾਵੇ। ਇਸ ਅੰਕ ਵਿਚ ਇਕ ਲੇਖ (ਪਹਿਲਾ ਭਾਗ) ਪ੍ਰਸਿੱਧ ਲੇਖਕ ਸ. ਗੁਰਬਚਨ ਸਿੰਘ ਭੁੱਲਰ ਹੋਰਾਂ ਦਾ ਹੈ ਜੋ ਅਮਰੀਕਾ ਵਿਚ ਟਰੈਫਿਕ ਦੀ ਸਥਿਤੀ ਬਾਰੇ ਹੈ। ਭਾਈ ਚੰਗੀ ਗਲ ਜਿਥੋਂ ਵੀ ਲਭੇ ਲੈ ਲੈਣੀ ਚਾਹੀਦੀ ਹੈ। ਬਹੁਤ ਮਾੜੀਆਂ ਗੱਲਾਂ ਅਸਾਂ ਪੱਛਮੀ ਦੁਨੀਆਂ ਦੀਆਂ ਪੱਲੇ ਬੰਨੀਆਂ ਹੋਈਆਂ ਹਨ। ਕੋਈ ਚੰਗੀਆਂ ਵੀ ਲੈਣੀਆਂ ਚਾਹੀਦੀਆਂ ਹਨ ਭਾਵੇਂ ਸਾਡੀ ਪੁਲੀਸ ਅਤੇ ਨਾਗਰਿਕਾਂ ਨੂੰ ਉਥੇ ਭੇਜ ਕੇ ਹੀ ਸਿਖਾਈਆਂ ਜਾਣ।

## ਪਾਠਕਾਂ ਨਾਲ ਦੋ ਗੱਲਾਂ

ਪਿਆਰੇ ਪਾਠਕੋ। ਵਰਿਆਮ ਜੇ ਚੌਤੀਵੇਂ ਸਾਲ ਵਿਚ ਚਲ ਰਿਹਾ ਹੈ ਤਾਂ ਇਸ ਵਿਚ ਵੱਡਾ ਹਿੱਸਾ ਤੁਹਾਡੇ ਪਿਆਰ ਅਤੇ ਸਰਪ੍ਰਸਤੀ ਦਾ ਹੈ। ਅਸੀਂ ਪਿਛਲੇ ਨਵੰਬਰ ਵਿਚ ਇਕ ਵਿਸ਼ੇਸ਼ ਅੰਕ ਕੱਢਿਆ ਸੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਹਾਨ ਸ਼ਖਸੀਅਤ ਬਾਰੇ। ਜਿਹਾ ਕਿ ਅਸੀਂ ਅੰਕ ਵਿਚ ਲਿਖਿਆ ਸੀ ਕਿ ਐਸੀ ਮਹਾਨ ਪਰਮ ਪਾਵਨ ਹਿਮਾਗੀਰ ਸ਼ਖਸੀਅਤ ਦੇ ਸਾਰੇ ਪਹਿਲੂਆਂ ਬਾਰੇ ਕਿਸੇ ਵੀ ਅੰਕ ਦੀ ਸਮਰਥਾ ਨਹੀਂ ਹੋ ਸਕਦੀ ਪਰ ਇਸ ਅੰਕ ਵਿਚ ਫਿਰ ਵੀ ਕਈ ਗੱਲਾਂ ਸਨ ਜਿਹਨਾਂ ਨੇ ਪਾਠਕਾਂ ਦਾ ਮਨ ਮੋਹਿਆ। ਵਰਿਆਮ ਦੇ ਲੰਬੇ ਇਤਿਹਾਸ ਵਿਚ ਅਜਿਹਾ ਅੰਕ ਅਲੋਕਾਰ ਗੱਲ ਸੀ। ਸਾਰਾ ਪਰਚਾ ਆਰਟ ਪੇਪਰ ਤੇ ਹੋਵੇ ਅਤੇ ਸਾਰੀਆਂ ਤਸਵੀਰਾਂ ਰੰਗਦਾਰ ਹੋਣ ਅਤੇ ਸਾਰੇ ਲੇਖਕ ਆਪਣੇ ਸਮੇਂ ਦੀਆਂ ਉੱਚ ਸ਼ਖਸੀਅਤਾਂ ਹੋਣ। ਇਹ ਗੱਲ ਵਪਾਰਕ ਅਤੇ ਸਰਮਾਏ ਵਾਲੇ ਪਰਚਿਆਂ ਵਾਸਤੇ ਤਾਂ ਮੁਸ਼ਕਲ ਨਹੀਂ ਪਰ ਵਰਿਆਮ

ਦੀ ਪਾਇਆਂ ਵਿਚ ਨਹੀਂ ਸੀ ਕਿ ਅਜਿਹਾ ਜੋਖੋਂ ਵਾਲਾ ਕਾਰਜ ਕਰੇ। ਵਧਾਈ ਸੰਦੇਸ਼ ਜੋ ਇਸ਼ਤਿਹਾਰ ਰੂਪ ਵਜੋਂ ਲੱਗੇ ਉਸ ਵਾਸਤੇ ਵੀ ਕੋਈ ਨਿਸਚਿਤ ਮਾਇਆ ਦੀ ਮੰਗ ਨਹੀਂ ਕੀਤੀ ਗਈ ਸੀ। ਪਰ ਕੁਝ ਸਹਿਯੋਗੀਆਂ ਦੇ ਨਿਸ਼ਕਾਮ ਸਮਰਥਨ ਕਾਰਨ ਇਹ ਕਾਰਜ ਹੋ ਸਕਿਆ। ਇਕ ਅੱਧੇ ਇਤਰਾਜ਼ ਤੋਂ ਇਲਾਵਾ ਇਹ ਹੀ ਮਿਠੜਾ ਉਲਾਹਮਾ ਆਇਆ ਕਿ ਸਾਨੂੰ ਪਹਿਲਾਂ ਕਿਉਂ ਨਹੀਂ ਚੰਗੀ ਤਰ੍ਹਾਂ ਦੱਸਿਆ ਗਿਆ। ਕੁਝ ਸਜਨਾਂ ਨੇ ਤਾਂ ਅਗਲੇ ਸਾਲ ਵਾਸਤੇ ਵੀ ਹੁਣੇ ਹੀ ਹੁਕਮ ਕਰ ਦਿੱਤਾ ਹੈ। ਬਾਕੀ ਸਜਨਾਂ ਦਾ ਇਤਰਾਜ਼ ਸਾਡੇ ਸਿਰ ਮੱਥੇ ਹੈ। ਅਸੀਂ ਇਹ ਬੇਨਤੀ ਕਰਦੇ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰਗੱਦੀ ਦਾ ਪੰਜਾਹਵਾਂ ਸਾਲ ਚਲ ਰਿਹਾ ਹੈ ਅਤੇ ਸਾਰਾ ਸਾਲ ਇਹ ਚਲਣਾ ਹੀ ਹੈ। ਜਿਹੜੇ ਸਜਣ ਇਸ ਅਵਸਰ ਦੀਆਂ ਖੁਸ਼ੀਆਂ ਵਰਿਆਮ ਰਾਹੀਂ ਮਨਾਉਣਾ ਚਾਹੁੰਦੇ ਹਨ ਉਹਨਾਂ ਦਾ ਸੁਆਗਤ ਹੈ। ਹੋਰ ਵੀ ਸੁਅਵਸਰ ਨਿੱਤ ਆਉਂਦੇ ਹੀ ਹਨ। ਇਹਨਾਂ ਸਮਿਆਂ ਤੇ ਵੀ ਅਸੀਂ ਤੁਹਾਡੇ ਹੁਕਮ ਦੀ ਪਾਲਨਾ ਕਰਾਂਗੇ ਹੀ। ਇਹਨਾਂ ਸਾਰੇ ਅਵਸਰਾਂ ਬਾਰੇ ਪੁੱਛ ਦਾ ਉੱਤਰ ਅਸੀਂ ਜ਼ਰੂਰ ਦਿਆਂਗੇ। ਆਪਣੀ ਅਤੇ ਪਰਿਵਾਰ ਦੀ ਤਸਵੀਰ ਇਸ ਸੰਬੰਧ ਵਿਚ ਸਾਨੂੰ ਭੇਜ ਦਿੱਤੀ ਜਾਵੇ। ਇਹ ਉਦਮ ਤੁਸਾਂ ਕਰਨਾ ਹੈ ਇਹ ਧਿਆਨ ਵਿਚ ਰੱਖਿਆ ਜਾਵੇ ਕਿ ਛਪਾਈ ਕਾਗਜ਼ ਆਦਿ ਤੇ ਖਰਚਾ ਤਾਂ ਹੋਣਾ ਹੀ ਹੋਣਾ ਹੈ। ਸਾਨੂੰ ਭਰੋਸਾ ਹੈ ਕਿ ਵਰਿਆਮ ਨਾਲ ਪਿਛਲੇ ਚੌਂਤੀ ਸਾਲ ਤੋਂ ਖੜੇ ਸਜਣ ਹੁਣ ਵੀ ਇਸ ਦੇ ਨਾਲ ਰਹਿਣਗੇ ਭਾਵੇਂ ਉਹ ਆਪਣਾ ਨਾਮ ਨਾ ਦੱਸਣਾ ਚਾਹੁਣ।

ਇਹ ਪਰਚਾ ਅਸੀਂ ੨੮ ਫਰਵਰੀ ੨੦੦੯ ਨੂੰ ਡਾਕ ਵਿਚ ਪਾ ਰਹੇ ਹਾਂ। ਦੇਸ਼ਾਂ ਵਿਦੇਸ਼ਾਂ ਦੀਆਂ ਸੰਗਤਾਂ ਹੋਲੇ ਮਹੱਲੇ ਦੇ ਸਮਾਗਮ ਤੇ ਸ੍ਰੀ ਭੈਣੀ ਸਾਹਿਬ ਇਕੱਤਰ ਹੋ ਰਹੀਆਂ ਹਨ। ਸਾਡੀ ਬੇਨਤੀ ਹੈ ਕਿ ਵਰਿਆਮ ਦੇ ਬਕਾਏ ਅਤੇ ਅਗਾਊਂ ਚੰਦੇ, ਅਤੇ ਹੋਰ ਮਾਇਆ ਜ਼ਰੂਰ ਲੈ ਕੇ ਆਉਣ। ਪਰਚਾ ਮੇਲੇ ਤੋਂ ਪਹਿਲਾਂ ਤੁਹਾਡੀ ਸੇਵਾ ਵਿਚ ਹਾਜ਼ਰ ਹੋ ਹੀ ਜਾਣਾ ਹੈ। ਇਹ ਬੇਨਤੀ ਤੁਹਾਨੂੰ ਯਾਦ ਦਵਾਉਣ ਵਾਸਤੇ ਹੈ। ਚੰਦਿਆਂ ਅਤੇ ਇਸ਼ਤਿਹਾਰਾਂ ਦੀ ਰਕਮ ਵੇਲੇ ਸਿਰ ਆਉਣ ਨਾਲ ਹੀ ਵਰਿਆਮ ਦੀ ਗੱਡੀ ਠੀਕ ਚਲ ਸਕਦੀ ਹੈ। ਇਹਨਾਂ ਦੇ ਰੁਕ ਜਾਣ ਨਾਲ ਵਰਿਆਮ ਰੁਕ ਸਕਦਾ ਹੈ ਜਾਂ ਵਧੀਆ ਰੂਪ ਤੋਂ ਵਾਂਝਾ ਰਹਿ ਜਾਂਦਾ ਹੈ। ਇਸ ਕਾਰਜ ਵਿਚ ਜੋ ਜੋ ਵੀ ਹਸਤੀਆਂ ਯੋਗ ਪਾ ਰਹੀਆਂ ਹਨ ਕਿਸੇ ਵੀ ਰੂਪ ਵਿਚ ਸਭ ਦਾ ਧੰਨਵਾਦ ਹੈ।

ਇਸ ਸਬੰਧ ਵਿਚ ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਗੁਰਬਾਣੀ ਦੇ ਰੂਪ ਵਿਚ ਸਾਹਿਤ ਅਤੇ ਸੰਗੀਤ ਨੂੰ ਸਾਡੇ ਗੁਰੂ ਸਾਹਿਬਾਂ ਨੇ ਮਾਨਵਤਾ ਦੇ ਕਲਿਆਣ ਵਾਸਤੇ ਪ੍ਰਮੁੱਖਤਾ ਦਿੱਤੀ ਹੈ। ਪਰ ਅਮਲ ਵਿਚ ਬਹੁਤ ਵਿਰਲੇ ਲੋਕ ਹਨ ਜੋ ਇਸ ਗੱਲ ਨੂੰ ਸਮਝਦੇ ਹਨ। ਜੋ ਇਹ ਗੱਲ ਸਮਝਦੇ ਅਤੇ ਇਸ ਦਾ ਮੁਲ ਪਾਉਂਦੇ ਹਨ ਉਹ ਧੰਨਤਾ ਦੇ ਯੋਗ ਹੀ ਹਨ ਭਾਵੇਂ ਉਹ ਖਾਮੋਸ਼ ਵੀ ਹਨ ਪਰ ਸਾਡੇ ਧੁਰ ਹਿਰਦਿਆਂ ਵਿਚੋਂ ਉਹਨਾਂ ਪ੍ਰਤੀ ਅਰਦਾਸਾਂ ਹੀ ਨਿਕਲਦੀਆਂ ਹਨ। ਵਰਿਆਮ ਦੀ ਕਿਸ਼ਤੀ ਬਹੁਤ ਭਾਰੀ ਤੂਫਾਨਾਂ ਨਾਲ ਖਹਿਬੜਦੀ ਰਹੀ ਹੈ। ਇਸ ਨੂੰ ਚਲਦੀ ਰੱਖਣਾ ਆਪ ਸਭ ਦਾ ਫਰਜ਼ ਹੈ।

*—ਜਗਦੀਸ਼ ਸਿੰਘ ਵਰਿਆਮ*

## ਉਸਤਾਦ ਹਰਭਜਨ ਸਿੰਘ ਪਰਿਵਾਰ ਨੂੰ ਖੁਸ਼ੀਆਂ

ਉਸਤਾਦ ਹਰਭਜਨ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰੋਸਾਏ ਹੋਏ ਸੰਗੀਤ ਕਲਾਕਾਰ ਅਤੇ ਸੰਗੀਤ ਉਸਤਾਦ ਹਨ। ਨਾਮੀ ਗਰਾਮੀ ਸੰਗੀਤਕਾਰਾਂ ਅਤੇ ਰਾਗੀਆਂ ਨੂੰ ਆਪ ਨੇ ਸਤਿਗੁਰੂ ਜੀ ਦੀ ਕਿਰਪਾ ਸਹਿਤ ਸੰਗੀਤ ਵਿਦਿਆ ਦੀ ਸਿਖਿਆ ਪ੍ਰਦਾਨ ਕੀਤੀ ਹੈ ਅਤੇ ਕਰ ਰਹੇ ਹਨ। ਅੱਜਕਲ ਆਪ ਇੰਗਲੈਂਡ ਵਿਚ ਨਿਵਾਸ ਰੱਖ ਰਹੇ ਹਨ। ਸਤਿਗੁਰੂ ਜੀ ਦੀ ਅਪਾਰ ਬਖਸ਼ਿਸ਼ ਸਦਕਾ ਆਪ ਜੀ ਦੀ ਸਪੁੱਤਰੀ ਪਵਨਜੀਤ ਕੌਰ ਯੂ. ਕੇ ਵਿਚ ਹੀ ਸ. ਕੁਲਦੀਪ ਸਿੰਘ ਉਭੀ ਸਕੱਤਰ ਨਾਮਧਾਰੀ ਸੰਗਤ ਬਰਮਿੰਘਮ ਹੋਰਾਂ ਦੀ ਜੀਵਨ ਸਾਥਣ ਹੈ। ਅਤੇ ਸ. ਕੁਲਵੰਤ ਸਿੰਘ ਉਭੀ-ਬੀਬੀ ਰਾਜਿੰਦਰ ਕੌਰ ਦੀ ਨੂੰਹ ਹੈ ਅਤੇ ਸ. ਹਰੀ ਸਿੰਘ ਭੋਗਲ ਦੀ ਦੋਹਤ ਨੂੰਹ ਹੈ। ਪਿਛਲੇ ਸਨਿਚਰਵਾਰ ਨੂੰ ਸਤਿਗੁਰਾਂ ਨੇ ਬੀਬੀ ਪਵਨਜੀਤ-ਕੁਲਦੀਪ ਸਿੰਘ ਉਭੀ ਪਰਿਵਾਰ ਨੂੰ ਪੁੱਤਰ ਰਤਨ ਦੀ ਦਾਤ ਨਾਲ ਨਿਵਾਜਿਆ ਹੈ। ਭਾਵ ਉਸਤਾਦ ਹਰਭਜਨ ਸਿੰਘ ਜੀ ਘਰ ਇਕ ਹੋਰ ਦੋਹਤੇ ਦਾ ਜਨਮ ਹੋਇਆ ਹੈ। ਇਕ ਦੋਹਤਾ ਅਤੇ ਦੋਹਤੀ ਪਹਿਲਾਂ ਹਨ। ਉਸਤਾਦ ਹਰਭਜਨ ਸਿੰਘ, ਸ੍ਰੀਮਤੀ ਹਰਭਜਨ ਸਿੰਘ ਜੀ, ਸ. ਕੁਲਵੰਤ ਸਿੰਘ ਉਭੀ-ਬੀਬੀ ਰਾਜਿੰਦਰ ਕੌਰ-ਕੁਲਦੀਪ ਸਿੰਘ ਉਭੀ, ਪਵਨਜੀਤ ਕੌਰ, ਸ. ਹਰੀ ਸਿੰਘ ਭੋਗਲ ਅਤੇ ਸਮੁੱਚੇ ਪਰਿਵਾਰ ਨੂੰ ਬਹੁਤ ਬਹੁਤ ਵਧਾਈਆਂ।

*—ਜਗਦੀਸ਼ ਸਿੰਘ ਵਰਿਆਮ*

# ਮਝੈਲ ਸੂਬਾ—ਸੂਬਾ ਰੂੜ ਸਿੰਘ ਅੰਮ੍ਰਿਤਸਰ

*—ਸੁਵਰਨ ਸਿੰਘ ਵਿਰਕ*

ਆਪਣੇ ਪ੍ਰਸਿੱਧ ਮਹਾਂ-ਕਾਵਿ "ਬਾਦਸ਼ਾਹ-ਦਰਵੇਸ਼ ਗੁਰੂ ਗੋਬਿੰਦ ਸਿੰਘ" ਵਿਚ ਇੰਦਰਜੀਤ ਸਿੰਘ ਤੁਲਸੀ, ਪੰਜਾਬ ਦੇ ਮਾਝੇ ਖਿੱਤੇ ਦੀ ਭੂਗੋਲਿਕ ਸ਼ਨਾਖਤ ਕਰਦੇ ਹੋਏ, ਇਸ ਦੇ ਭੂ-ਦਰਿਸ਼ ਨੂੰ ਇਉਂ ਚਿਤਰਦੇ ਹਨ :

"ਧਰਤੀ ਦੇ ਨੇ ਖੁੱਲ੍ਹਦੇ ਮਾਝੇ ਵਿਚ ਮਸਾਮ।<br>
ਸੁਬ੍ਹਾ ਸੰਧੂਰੀ ਜਿਸ ਜਗ੍ਹਾ ਸ਼ਿੰਗਰਫ ਵਰਗੀ ਸ਼ਾਮ।"

ਪਰਸੰਗ ਤਾਂ ਟੁੱਟੀ ਗੰਢਣ ਵਾਲਾ, ਭਾਈ ਮਹਾਂ ਸਿੰਘ ਹੋਰਾਂ ਦੀ ਖਿਦਰਾਣੇ ਦੀ ਢਾਬ ਵੱਲ ਚੜ੍ਹਾਈ ਦਾ ਹੈ, ਪਰ ਇਸ ਦੇ ਬਹਾਨੇ ਮਹਾਂ-ਕਵੀ, ਮਾਝੇ ਦੀ ਵਰਿਆਮਤਾ ਨੂੰ ਇਉਂ ਉਜਾਗਰ ਕਰ ਗਿਆ ਹੈ :

"ਰੋਹ ਵਿਚ ਆਏ ਸੂਰਮੇ ਲਗੇ ਕਹਿਣ ਮਝੈਲ<br>
ਪਾਉਣੀ ਅਜ ਤਲਵਾਰ ਤੇ ਮੋਰਾਂ ਵਾਂਙੂ ਪੈਲ<br>
ਜਿਸ ਮਾਝੇ ਵਿਚ ਸੋਭਦੇ ਨੌਂ ਜੋਤਾਂ ਦੇ ਧਾਮ<br>
ਜਿਸ ਧਰਤੀ ਤੇ ਦੌੜਦਾ ਸਮਾਂ ਕਰੇ ਵਿਸ਼ਰਾਮ<br>
ਜਿਸ ਧਰਤੀ ਚੋਂ ਉਪਜੇ ਬੜੇ ਬੜੇ ਬਲਕਾਰ<br>
ਜਿਸ ਧਰਤੀ ਤੇ ਗੂੰਜਿਆ ਥਾਂ ਥਾਂ ਸਤਿ ਕਰਤਾਰ<br>
ਜਿਸ ਧਰਤੀ ਦੀ ਜਾਨ ਹੈ ਅੰਮ੍ਰਿਤਸਰ ਦਾ ਸ਼ਹਿਰ<br>
ਜਿਥੇ ਕਰਦੇ ਕੀਰਤਨ ਲੋਕੀਂ ਅੱਠੇ ਪਹਿਰ

... ... ... ...

ਮਾਝਾ ਹੈ ਪੰਜਾਬ ਦਾ ਸ਼ੀਸ਼ਾ ਤੇ ਸ਼ਿੰਗਾਰ<br>
ਕੋਠੇ ਜਿਡੇ ਗੱਭਰੂ ਜਿਸ ਦੇ ਨੇ ਸਰਦਾਰ

... ... ... ...

ਜਿਥੇ ਖੇਤੀ ਖੇਡ ਕੇ ਫ਼ਸਲਾਂ ਜਾਵਣ ਪੁੱਗ<br>
ਰਾਤੀਂ ਬੰਦਾ ਵੱਢੀਏ ਦਿਨ ਨੂੰ ਪੈਂਦਾ ਉੱਗ"

ਮਾਝੇ ਦੀ ਜੀਵਨ ਸ਼ਕਤੀ ਦਾ ਸਟੀਕ ਵਰਣਨ ਤੁਲਸੀ ਹੋਰਾਂ ਨੇ ਬਖੂਬੀ ਕਰ ਦਿੱਤਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਬਸਤੀਵਾਦੀ ਬਰਤਾਨਵੀਂ ਹਕੂਮਤ ਦੇ ਖਿਲਾਫ ਲੋਕ ਲਹਿਰ ਲਾਮਬੰਦ ਕੀਤੀ ਤਾਂ ਇਸ ਜ਼ਰਖੇਜ਼ ਮਿਟੀ ਵਿਚੋਂ, ਆਪ ਨੂੰ ਵੀ ਦਾਤੇ, ਭਗਤ ਅਤੇ ਸੂਰਮੇ ਮਿਲ ਗਏ, ਜਿਹਨਾਂ ਨੇ ਮਾਝੇ ਦੇ ਵੱਡੇ ਨਾਂ ਨੂੰ ਹੋਰ ਬੁਲੰਦੀ ਪਰਦਾਨ ਕਰ ਦਿੱਤੀ। ਆਪ ਨਾਲ ਜਲਾਵਤਨ ਹੋਣ ਵਾਲੇ ੧੦ ਸੂਬਿਆਂ ਵਿਚੋਂ ਦੋ ਸੂਬੇ ਮਾਝੇ ਦੇ ਸਨ ਅਤੇ ਇਹ ਵੀ ਇਕ ਵਿਸ਼ੇਸ਼ਤਾ ਸਮਝੀਏ ਕਿ ਮਾਝੇ ਦੇ ਇਹ ਦੋਵੇਂ ਸੂਬੇ ਸਕੇ ਭਰਾ ਸਨ। ਉਂਝ ਸਤਿਗੁਰੂ ਜੀ ਦੁਆਰਾ ਥਾਪੇ ੨੨ ਸੂਬਿਆਂ ਵਿਚੋਂ ਸੂਬਾ ਰਤਨ ਸਿੰਘ ਉਰਫ ਗਿਆਨੀ ਸਿੰਘ ਅਤੇ ਸੂਬਾ ਹਰਨਾਮ ਸਿੰਘ ਪਿੰਡ ਮੰਡੀ ਕਲਾਂ (ਹੁਣ ਜ਼ਿਲ੍ਹਾ ਬਠਿੰਡਾ) ਵੀ ਦੋਵੇਂ ਸਕੇ ਭਾਈ ਸਨ। ਮਾਝੇ ਦੇ ਇਹ ਦੋ ਸਕੇ ਭਾਈ ਸੂਬੇ ਬੰਗਾਲੀਪੁਰ (ਹੁਣ ਜ਼ਿਲ੍ਹਾ ਤਰਨਤਾਰਨ) ਦੇ ਭਾਈ ਦਿਆਲ ਸਿੰਘ ਰਾਮਗੜੀਏ ਦੇ ਸਪੁੱਤਰ ਸਨ—ਸੂਬਾ ਸਾਹਿਬ ਸਿੰਘ ਅਤੇ ਸੂਬਾ ਰੂੜ ਸਿੰਘ ਜੀ। ਸੂਬਾ ਸਾਹਿਬ ਸਿੰਘ ਹੋਰਾਂ ਨੂੰ, ਬਚਪਨ ਵਿਚ ਹੀ ਸਾਧੂਆਂ ਦੀ ਸੰਗਤ ਹੋਣ ਕਾਰਨ, ਗ੍ਰਿਹਸਤ ਦਾ ਸੰਕਲਪ ਨਹੀਂ ਹੋਇਆ ਜਦੋਂ ਕਿ ਉਮਰ ਵਿਚ ਉਹਨਾਂ ਤੋਂ ਦੋ ਜਾਂ ਤਿੰਨ ਸਾਲ ਵੱਡੇ ਸੂਬਾ ਰੂੜ ਸਿੰਘ ਘਰ ਪਰਿਵਾਰ ਵਾਲੇ ਸਨ। ਸੂਬਾ ਸਾਹਿਬ ਸਿੰਘ ਤਾਂ ਕੂਕੇ ਬਨਣ ਬਾਦ ਸਤਿਗੁਰੂ ਜੀ ਦੀ ਸੇਵਾ ਵਿਚ ਸ੍ਰੀ ਭੈਣੀ ਸਾਹਿਬ ਹੀ ਰਹੇ ਆਪਣੀ ਜਲਾਵਤਨੀ ਤਕ। ਸੂਬਾ ਰੂੜ ਸਿੰਘ ਪਰਿਵਾਰ ਸਮੇਤ ਅੰਮ੍ਰਿਤਸਰ ਸ਼ਹਿਰ ਵਿਚ ਨਿਵਾਸ ਰੱਖਦੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ਼ਹਿਰ ਵਿਚ ਅਤੇ ਆਸ ਪਾਸ ਦੇ ਇਲਾਕਿਆਂ ਵਿਚ ਆਪਣੇ ਮਿਸ਼ਨ ਦਾ ਪਰਚਾਰ ਕਰਦੇ ਸਨ। ਇਹਨਾਂ ਦਾ ਤੀਸਰਾ ਭਾਈ ਹੀਰਾ ਸਿੰਘ ਪਿੰਡ ਬੰਗਾਲੀਪੁਰ ਹੀ ਰਹਿੰਦਾ ਸੀ। ਉਂਝ ਉਹ ਵੀ ਕੱਟੜ ਕੂਕਾ ਸੀ ਅਤੇ ਗਾਹੇ ਬਗਾਹੇ ਵਿਸ਼ੇਸ਼ ਉਤਸਵਾਂ ਤੇ ਜਾਂ ਖਾਸ ਪ੍ਰਯੋਜਨਾਂ ਤੇ ਸ੍ਰੀ ਭੈਣੀ ਸਾਹਿਬ ਅਕਸਰ ਜਾਇਆ ਆਇਆ ਕਰਦਾ ਸੀ।

ਸੂਬਾ ਰੂੜ ਸਿੰਘ ਦੀ ਉਹਨਾਂ ਦੇ ਆਪਣੇ ਸ਼ਬਦਾਂ ਵਿਚ ਸਰਕਾਰੀ ਰੀਕਾਰਡ ਵਿਚੋਂ ਜਾਣਕਾਰੀ ਇਉਂ ਉਪਲਬਧ ਹੁੰਦੀ ਹੈ:

"ਰੂੜ ਸਿੰਘ ਪੁੱਤਰ ਦਿਆਲ ਸਿੰਘ, ਜਾਤੀ ਤਰਖਾਣ, ਉਮਰ ੪੧ ਸਾਲ, ਪਿੰਡ ਬਨਵਾਲੀਪੁਰ (ਜਾਂ ਬੰਗਾਲੀਪੁਰ), ਮੈਂ ਹੁਣ ਅੰਮ੍ਰਿਤਸਰ ਵਿਚ ਰਹਿ ਕੇ ਕਾਰ ਵਿਹਾਰ ਕਰਦਾ ਹਾਂ। ਮੇਰਾ ਪਰਿਵਾਰ ਹੈ। ਸੰਬਤ ੧੯੧੭ ਬਿਕ੍ਰਮੀ (੧੮੬੦-੬੧ ਈ.) ਵਿਚ (ਸਤਿਗੁਰੂ) ਬਾਬਾ ਰਾਮ ਸਿੰਘ ਨੇ ਮੈਨੂੰ ਕੂਕਾ ਬਣਾਇਆ ਅਤੇ ੫ ਕੁ ਸਾਲ ਪਹਿਲਾਂ (ਭਾਵ ੧੮੬੬-੬੭ ਈ.) ਮੈਨੂੰ ਧਰਮ ਪਰਚਾਰਕ (ਜਾਂ ਸੂਬਾ) ਬਣਾ ਦਿੱਤਾ ਗਿਆ। ਮੈਂ (ਸਤਿਗੁਰੂ) ਰਾਮ ਸਿੰਘ ਦੇ ਨਾਲ ਸਾਂ ਅਨੰਦਪੁਰ ਦੇ ਮੇਲੇ ਸਮੇਂ (ਹੋਲਾ ਮਹੱਲਾ ੧੮੬੭ ਈ.) ਇਸ ਹੋਲੇ ਮਹੱਲੇ ਤੋਂ ਬਾਦ ਹੀ ਮੈਨੂੰ ਨਾਮ ਦੇਣ ਦਾ ਅਧਿਕਾਰ ਦਿੱਤਾ ਗਿਆ। ਮੈਂ ਸਿਰਫ ਅੰਮ੍ਰਿਤਸਰ (ਸ਼ਹਿਰ) ਵਿਚ ਹੀ ਧਰਮ ਪਰਚਾਰ ਕਰਦਾ ਹਾਂ।

ਨੋਟ : ਇਹ ਕੋਈ ਮਹੱਤਵਪੂਰਨ ਜਾਂ ਉਚ ਸ਼ਖਸੀਅਤ

ਮਲੂਮ ਨਹੀਂ ਹੁੰਦਾ। ਇਸਦਾ ਸਥਾਨ ਜੋ ਵੀ ਹੈ ਸ਼ਾਇਦ ਉਹ (ਸੂਬਾ) ਸਾਹਿਬ ਸਿੰਘ ਦਾ ਭਾਈ ਹੋਣ ਸਦਕਾ ਹੀ ਹੈ।

੨੪ ਅਪ੍ਰੈਲ, ੧੮੭੨

ਦਸਤਖਤ ਜੇ. ਡਬਲਯੂ. ਮੈਕਨੇਬ[1]

ਪੰਜਾਬ ਸਰਕਾਰ ਨੇ ਕਾਇਮ ਮੁਕਾਮ ਸਕੱਤਰ ਦੇ ਹੁਕਮ ਮੁਤਾਬਕ, ਉਸ ਸਮੇਂ ਦੇ ਅੰਬਾਲਾ ਦੇ ਡਿਪਟੀ ਕਮਿਸ਼ਨਰ ਜੇ. ਡਬਲਯੂ. ਮੈਕਨੇਬ ਨੇ ਅਲਾਹਬਾਦ ਕਿਲੇ ਵਿਚ ਕੂਕੇ ਸੂਬਿਆਂ ਦੇ ਬਿਆਨ ਕਲਮਬੰਦ ਕਰਨ ਬਾਦ ਆਪਣੀ ਸਿਫਾਰਸ਼ ਉਹਨਾਂ ਦੀ ਕੈਦ ਦੀ ਮਿਆਦ ਬਾਰੇ ਲਿਖ ਭੇਜੀ ਸੀ ਜਿਸ ਵਿਚ ਉਹ ਰੂੜ ਸਿੰਘ ਅਤੇ ਹੁਕਮਾ ਸਿੰਘ ਨੂੰ ਇਕ ਸਾਲ ਨਜ਼ਰਬੰਦ ਰੱਖਣ ਦੀ ਸਿਫਾਰਸ਼ ਕਰਦਾ ਹੈ।[2]

ਇਸੇ ਪੱਤਰ ਵਿਚ ਜੋ ਮੈਕਨੇਬ ਵਲੋਂ ਸਕੱਤਰ ਪੰਜਾਬ ਸਰਕਾਰ ਨੂੰ ਹੈ ਉਹ ਲਿਖਦਾ ਹੈ : "੪ ਨਵੰਬਰ (੧੮੭੧ ਈ.) ਦੀ ਰੀਪੋਰਟ ਬਿਨਾਂ ਸ਼ੱਕ ਸਾਬਤ ਕਰਦੀ ਹੈ ਕਿ ਕੂਕਾ ਮੱਤ ਸਿੱਖ ਰਾਜ ਦੀ ਪੁਨਰ ਸਥਾਪਨਾ ਵੱਲ ਸੇਧਿਤ ਹੈ ਅਤੇ ਇਸ ਲਈ ਲੋੜੀਂਦੀ ਕਾਰਵਾਈ ਹੈ, ਅੰਗਰੇਜ਼ੀ ਸੱਤਾ ਨੂੰ ਉਖਾੜ ਸੁੱਟਣਾ।

ਮੈਂ ਇਥੇ ਇਹ ਵੀ ਨੋਟ ਕਰਾਂਗਾ ਕਿ ਜਿੱਥੇ ਗਵਾਹ ਬ੍ਰਿਟਿਸ਼ ਰਾਜ ਦੀ ਥਾਂ ਸਿੱਖ ਰਾਜ ਦੀ ਕਾਇਮੀ ਦਾ ਜ਼ਿਕਰ ਕਰਦਾ ਹੈ ਤਾਂ ਇਹ ਮਹਿਜ਼ ਅਧਿਆਤਮਕ ਰਾਜ ਦੀ ਥਾਂ ਦੁਨਿਆਵੀ ਰਾਜ ਦੀ ਗੱਲ ਕਰਦਾ ਹੈ........"

"ਕਿ ਇਹ ਮੱਤ ਅਤੇ ਇਸਦੀਆਂ ਸਿੱਖਿਆਵਾਂ ਸੂਬੇ ਦੇ ਅਮਨ ਅਮਾਨ ਲਈ ਖ਼ਤਰਨਾਕ ਹਨ, ਇਹ ਸਾਬਤ ਹੋ ਚੁੱਕਾ ਹੈ-ਇਹ ਫਰਵਰੀ ੧੮੬੯ ਦੀਆਂ ਥਰਾਜਵਾਲਾ-ਮੁਕਤਸਰ-ਦੀਆਂ ਘਟਨਾਵਾਂ ਤੋਂ, ਜਿਥੇ ਆਪਣਾ ਦਾਣਾ ਫੱਕਾ ਅਤੇ ਪੈਸਾ ਟਕਾ ਇਕੋ ਥਾਂ ਇਕੱਠਾ ਕਰਨ ਬਾਦ, ਇਸ ਦੇ ਆਂਢ ਗੁਆਂਢ ਦੇ ਕੂਕਿਆਂ ਨੇ ਸਿੱਖ ਰਾਜ ਦਾ ਐਲਾਨ ਕਰ ਦਿੱਤਾ, ਦੂਜਾ ਬੁੱਚੜਾਂ ਦੇ ਕਤਲਾਂ ਦੁਆਰਾ ਜਿਹੜੀ ਕਿ ਗਊ ਬੱਧ ਦੀ ਆਗਿਆ ਦੇਣ ਵਾਲੀ ਬ੍ਰਿਟਿਸ਼ ਸੱਤਾ ਦੀ ਨਾਬਰੀ ਦੀ ਸਪਸ਼ਟ ਹੀ ਸਿਆਸੀ ਕਾਰਵਾਈ ਸੀ, ਅਤੇ ਤੀਸਰਾ ਉਹਨਾਂ ਦਾ ਮਲੋਦ ਅਤੇ ਮਲੇਰਕੋਟਲਾ ਤੇ ਸਿੱਧਾ ਹਮਲਾ।"

ਇਸੇ ਪੱਤਰ ਵਿਚ ਮੈਕਨੇਬ ਲਿਖਦਾ ਹੈ ਕਿ ਗਵਾਹੀਆਂ ਤੋਂ ਇਹ ਸਿੱਧ ਹੁੰਦਾ ਹੈ ਕਿ ਮੰਗਲ ਸਿੰਘ ਅਤੇ ਮਾਨ ਸਿੰਘ ਤੋਂ ਬਿਨਾਂ ਸਾਰੇ ਗਰਿਫਤਾਰ ਸੂਬੇ ਭੈਣੀ (ਸਾਹਿਬ) ਮਾਘੀ ਦੇ ਮੇਲੇ (ਜਨਵਰੀ ੧੮੭੨ ਈ.) ਵਿਚ ਹਾਜਰ ਸਨ ਅਤੇ ਮਸਤਾਨਾ ਦਲ ਨੂੰ ਮਲੇਰਕੋਟਲੇ ਵੱਲ ਹਮਲਾ ਕਰਨ ਲਈ ਤੋਰਨ ਵਿਚ ਇਹਨਾਂ ਦਾ ਹੱਥ ਸੀ।"[3]

ਅੱਗੇ ਚਲ ਕੇ ਮੈਕਨੇਬ ਇਸੇ ਰੀਪੋਰਟ ਵਿਚ ਰੂੜ ਸਿੰਘ ਨੂੰ ਦੋ ਸਾਲ ਲਈ ਨਜ਼ਰਬੰਦ ਰੱਖਣ ਦੀ ਸਿਫਾਰਸ਼ ਕਰਦਾ ਹੈ ਬਸ਼ਰਤੇ ਕਿ ਸਜ਼ਾ ਦੀ ਅਵਧੀ ਮੁੱਕਣ ਤੇ ਪੰਜਾਬ ਵਿਚ ਕੂਕਾ ਮੱਤ ਕਿਸ ਸਥਿਤੀ ਵਿਚ ਹੈ, ਇਸ ਨੂੰ ਵੀ ਵਿਚਾਰ ਲਿਆ ਜਾਏ ਤੇ ਜੇ ਉਹਨਾਂ ਨੂੰ ਘਰ ਭੇਜਣਾ ਵੀ ਪਵੇ ਤਾਂ ਫਿਰ ਪੁਲੀਸ ਦੀ ਨਿਗਰਾਨੀ ਹੇਠ ਹੀ ਘਰਾਂ ਵਿਚ ਰੱਖਿਆ ਜਾਵੇ। ਮੇਲਿਆਂ ਜਾਂ ਮੀਟਿੰਗਾਂ ਵਿਚ ਭਾਗ ਲੈਣ ਦੀ ਮਨਾਹੀ ਹੋਵੇ।

ਪੰਜਾਬ ਸਰਕਾਰ ਦੇ ਲੈਫਟੀਨੈਂਟ ਗਵਰਨਰ ਨੇ ਆਮ ਤੌਰ ਤੇ ਮੈਕਨੇਬ ਦੀ ਰੀਪੋਰਟ ਨਾਲ ਸਹਿਮਤੀ ਹੀ ਪ੍ਰਗਟ ਕੀਤੀ। ਪ੍ਰੰਤੂ ਉਹ ਕੈਦ ਦੀ ਮਿਆਦ ਮਿਥਣ ਦਾ ਲਾਭ ਨਹੀਂ ਸਮਝਦਾ ਜੋ ਕਿ ਉਸ ਖ਼ਤਰੇ ਦੇ ਅਨੁਪਾਤ ਵਿਚ ਹੋਣੀ ਸੀ, ਜੋ ਇਕ ਇਕ ਬੰਦੀ ਸੂਬੇ ਤੋਂ ਸਮਝਿਆ ਜਾ ਰਿਹਾ ਸੀ। ਪ੍ਰੰਤੂ ਉਹ ਕਹਿੰਦਾ ਹੈ ਕਿ ਇਹਨਾਂ ਦੀਆਂ ਰਿਹਾਈਆਂ ਦੀ ਜ਼ਰੂਰਤ ਤਾਂ, ਰਾਜ ਵਿਚ ਭਾਵਨਾਵਾਂ ਦੇ ਹਾਲਾਤ ਤੇ ਨਿਰਭਰ ਕਰਦੀ ਹੈ। ਫਿਰ ਵੀ ਸਥਾਨਕ ਸਰਕਾਰ ਨੂੰ ਪੁੱਛ ਕੇ ਅਜੇਹਾ ਕਦਮ ਚੁੱਕਿਆ ਜਾਵੇ। ਇਹ ਸ਼ਰਤ ਵੀ ਲਾਈ ਜਾਵੇ ਕਿ ਸਾਰੇ ਕੇਸਾਂ ਦੀ ਸਾਲਾਨਾ ਨਜ਼ਰਸਾਨੀ ਕਰ ਕੇ, ਭਾਰਤ ਸਰਕਾਰ ਨੂੰ ਰੀਪੋਰਟ ਭੇਜੀ ਜਾਵੇ।"[4]

ਭਾਰਤ ਸਰਕਾਰ ਦੇ ਸਕੱਤਰ ਈ. ਸੀ. ਬੇਲੀ ਨੇ ੧੭ ਜੁਲਾਈ ੧੮੭੨ ਦੀ ਆਪਣੀ ਰੀਪੋਰਟ ਵਿਚ ਮੈਕਨੇਬ ਦੀ ਰੀਪੋਰਟ ਤੇ ਆਪਣੀ ਲੰਮੀ ਟਿੱਪਣੀ ਇਉਂ ਸ਼ੁਰੂ ਕੀਤੀ :

"ਜਿਸ ਮਨੋਰਥ ਵਾਸਤੇ ਮੈਕਨੇਬ ਨੂੰ ਜਾਂਚ ਪੜਤਾਲ ਦਾ ਹੁਕਮ ਦਿੱਤਾ ਗਿਆ ਸੀ ਉਹ ਸੀ, ਭਾਰਤ ਸਰਕਾਰ ਨੂੰ (ਸਤਿਗੁਰੂ) ਰਾਮ ਸਿੰਘ ਦੇ ਸੂਬਿਆਂ ਦੀ ਨਜ਼ਰਬੰਦੀ, ਅੰਬਾਲਾ ਡਿਵੀਜ਼ਨ ਦੀਆਂ ਹਾਲੀਆ ਘਟਨਾਵਾਂ ਤੋਂ ਪੈਦਾ ਹੋਈ ਉਤੇਜਨਾ ਦੇ ਸ਼ਾਂਤ ਹੋਣ ਬਾਦ ਵੀ, ਜੇ ਜ਼ਰੂਰੀ ਮਾਲੂਮ ਹੋਵੇ ਉਸ ਲਈ ਮੁਕੰਮਲ ਅਤੇ ਕਾਫੀ ਗਵਾਹੀ ਮੁਹਈਆ ਕਰਵਾਉਣੀ।"[5]

ਇਸੇ ਰੀਪੋਰਟ ਵਿਚ ਸੂਬਾ ਰੂੜ ਸਿੰਘ ਦੇ ਸੰਦਰਭ ਵਿਚ ਅੱਗੇ ਚਲ ਕੇ ਲਿਖਿਆ ਹੈ : "ਇਹ ਬਿਲਕੁਲ ਸੰਭਵ ਹੈ ਕਿ ਇਕ ਵਿਅਕਤੀ ਆਪਣੇ ਰੁਤਬੇ ਸਦਕਾ ਹੀ ਖਤਰਨਾਕ ਹੋਵੇ, ਰੁਤਬੇ ਅਤੇ ਪ੍ਰਭਾਵ ਨੂੰ ਰਲ ਗੱਡ ਕਰਨ ਬਾਰੇ ਕੁਝ ਨਾ ਕਿਹਾ ਜਾਵੇ। ਮਿਸਾਲ ਵਜੋਂ (ਸੂਬਾ) ਸਾਹਿਬ ਸਿੰਘ ਬਾਰੇ ਇਹ ਮੰਨਿਆ ਜਾਂਦਾ ਹੈ ਕਿ ਉਹ (ਸਤਿਗੁਰੂ) ਰਾਮ ਸਿੰਘ ਦਾ ਸੰਭਾਵੀ ਉਤਰਾਅਧਿਕਾਰੀ ਹੈ ਅਤੇ (ਸੂਬਾ) ਰੂੜ ਸਿੰਘ ਉਸ ਦਾ ਭਾਈ ਹੈ, ਫਿਰ ਵੀ (ਭਾਵੇਂ ਰੂੜ ਸਿੰਘ ਬਿਲਾ ਸ਼ੱਕ (ਅੰਮ੍ਰਿਤਸਰ) ਬੁੱਚੜ-ਬੱਧ ਸਾਕੇ ਦੇ ਘਟਿਤ ਹੋਣ ਤੋਂ ਪਹਿਲਾਂ ਹੀ ਇਸ ਦੀ ਜਾਣਕਾਰੀ ਰੱਖਦਾ ਸੀ) ਕਿਉਂਕਿ ਉਹ ਕੋਈ 'ਗਿਣਤੀ ਵਿਚ ਆਉਣ ਵਾਲਾ ਜਾਂ ਕਿਸੇ ਚਰਿੱਤਰ ਵਾਲਾ ਵਿਅਕਤੀ ਨਾ

ਹੋਣ ਕਰਕੇ' ਅਤੇ ਕਿਉਂਕਿ ਉਹ 'ਗ੍ਰਹਿਸਤੀ ਬੰਦਾ' ਹੈ, ਇਸ ਲਈ ਸ੍ਰੀ ਮੈਕਨੇਬ ਕਿਸੇ ਵੀ ਹੋਰਸ ਸੂਬੇ ਨਾਲੋਂ ਸਭ ਤੋਂ ਪਹਿਲਾਂ ਉਸ ਨੂੰ ਰਿਹਾ ਕਰਨਗੇ। ਜਿਸਦੇ ਖਿਲਾਫ ਉਹ ਸਭ ਤੋਂ ਪਹਿਲਾਂ ਕਾਰਵਾਈ ਕਰਨਗੇ, ਉਹ ਪਹਿਲਾ ਬੰਦਾ ਸਾਹਿਬ ਸਿੰਘ ਹੈ। ਸਾਹਿਬ ਸਿੰਘ (ਸਤਿਗੁਰੂ) ਰਾਮ ਸਿੰਘ ਦੇ ਸੱਜਰੇ ਨੈਪਾਲ ਮਿਸ਼ਨ ਵਿਚ ਰਾਜਦੂਤ ਸੀ। ਸਾਰੇ ਪੁਲਿਸ ਅਧਿਕਾਰੀਆਂ ਦੀਆਂ ਕਿਤਾਬਾਂ ਵਿਚ ਉਹ (ਸਤਿਗੁਰੂ) ਰਾਮ ਸਿੰਘ ਦਾ 'ਆਸ ਕੀਤੀ ਜਾਣ ਵਾਲਾ ਉੱਤਰਅਧਿਕਾਰੀ' ਹੈ। ਉਸਦਾ 'ਭਰੋਸੇਯੋਗ ਸੂਬਾ ਹੈ', (ਸਤਿਗੁਰੂ) 'ਰਾਮ ਸਿੰਘ ਦਾ ਲਫਟੈਣ ਹੈ', ਹਮੇਸ਼ਾਂ ਉਹਨਾਂ ਦੇ ਨਾਲ ਰਹਿਣਾ ਵਾਲਾ, "ਸਾਰਿਆਂ ਵਿਚੋਂ ਸਭ ਤੋਂ ਵਧ ਜਾਣਿਆ ਜਾਣ ਵਾਲਾ ਸੂਬਾ ਹੈ" ਅਤੇ ਮੈਕਨੇਬ ਉਸਦਾ ਵਰਣਨ ਇਉਂ ਕਰਦਾ ਹੈ "ਪੜ੍ਹਿਆ ਲਿਖਿਆ, 'ਮੌਹਤਵਾਕਾਂਸ਼ੀ' ਸਕੀਮਾਂ ਬਨਾਉਣ ਵਾਲਾ' ਅਤੇ (ਸਤਿਗੁਰੂ) 'ਰਾਮ ਸਿੰਘ ਨੂੰ ਹਮੇਸ਼ਾਂ ਨਵੇਂ ਅੰਦੋਲਨ ਸ਼ੁਰੂ ਕਰਨ ਲਈ ਪਰੇਰਣ ਵਾਲਾ ਹੈ।'

"ਸੂਬਾ ਸਾਹਿਬ ਸਿੰਘ ਦੇ ਲੋਹੜੀ (ਜਨਵਰੀ ੧੮੭੨) ਵਿਚ ਭੈਣੀ ਸਾਹਿਬ ਮੌਜੂਦ ਹੋਣ, ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੀ ਪਾਰਟੀ ਨੂੰ ਮਲੇਰਕੋਟਲੇ ਵੱਲ ਤੋਰਨ ਵਾਲਾ ਅਤੇ ਇਕ ਅੱਧ ਪਚੱਧੀ ਗਵਾਹੀ ਦੇਂ ਅਧਾਰ ਤੇ ਬੇਲੀ ਉਸ ਬਾਰੇ ਲਿਖਦਾ ਹੈ ਕਿ (ਮਲੇਰਕੋਟਲੇ ਦੀ ਘਟਨਾ ਬਾਦ) ਜਿਹੜੀ ਗੁਪਤ ਮੀਟਿੰਗ (ਸਤਿਗੁਰੂ) ਰਾਮ ਸਿੰਘ ਅਤੇ ਸੂਬਿਆਂ ਵਿਚਾਲੇ ਭੈਣੀ ਸਾਹਿਬ ਹੋਈ ਉਸ ਵਿਚ (ਸਮੇਂ ਦੀ ਨਜ਼ਾਕਤ ਨੂੰ ਮੁੱਖ ਰੱਖਦਿਆਂ) ਸਾਹਿਬ ਸਿੰਘ ਨੇ (ਸਤਿਗੁਰੂ) ਰਾਮ ਸਿੰਘ ਨੂੰ 'ਪਾਤਸ਼ਾਹ' ਹੋਣ ਦੀ ਘੋਸ਼ਣਾ ਕਰਨ ਲਈ ਕਿਹਾ ਤਾਂ ਕਿ ਉਹ ਆਪਣਾ ਰਾਜ ਲੈ ਸਕਣ।'

(ਸੂਬਾ) ਰੂੜ ਸਿੰਘ ਬਾਰੇ ਇਸੇ ਰੀਪੋਰਟ ਵਿਚ ਭਾਰਤ ਸਰਕਾਰ ਦਾ ਸਕੱਤਰ ਬੇਲੀ ਇਉਂ ਲਿਖਦਾ ਹੈ :

"ਰੂੜ ਸਿੰਘ ਬਾਰੇ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ। ਉਸ ਬਾਰੇ ਇਹ ਭਰੋਸਾ ਕੀਤਾ ਜਾਂਦਾ ਹੈ ਕਿ ਉਹ ਅੰਮ੍ਰਿਤਸਰ ਬੁੱਚੜ-ਬੱਧ (ਸਾਕੇ) ਦਾ ਸਹਿਯੋਗੀ ਸੀ। ਉਸਨੇ ਅਚਾਨਕ ਅਤੇ ਸ਼ੱਕੀ ਲਹਿਜੇ ਵਿਚ ੧੯ ਹੋਰ ਕੂਕਿਆਂ ਸਮੇਤ, ੧੯ ਜਨਵਰੀ ਪਿਛਲੀ ਨੂੰ, ਭੈਣੀ (ਸਾਹਿਬ) ਨੂੰ ਅੰਮ੍ਰਿਤਸਰ ਜਾਣ ਲਈ ਛੱਡਿਆ, ਕਿਹਾ ਕਿ ਉਸ ਸਮੇਂ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਜੇ ਮਲੇਰਕੋਟਲੇ ਤੇ ਹਮਲਾ ਸਫਲ ਹੋ ਜਾਂਦਾ ਤਾਂ ਉਹ ਉਸ ਖਿੱਤੇ (ਮਾਝੇ) ਦੇ ਕੂਕਿਆਂ ਨੂੰ ਵੀ (ਵਿਦਰੋਹ ਲਈ) ਖੜੇ ਕਰਨ ਵਿਚ ਹਿੱਸਾ ਪਾਉਂਦਾ। ਉਹ ਆਪਣੇ ਆਪ ਨੂੰ ਇਕ ਸੂਬਾ ਮੰਨਦਾ ਹੈ। ਉਹ ਉਸ ਸਾਹਿਬ ਸਿੰਘ ਦਾ ਭਾਈ ਹੈ ਜਿਹੜਾ ਸ਼ਾਇਦ ਹੀ (ਸਤਿਗੁਰੂ) ਰਾਮ ਸਿੰਘ ਤੋਂ ਘੱਟ ਮਹੱਤਵਪੂਰਨ ਹੋਵੇ। ਮੈਂ ਨਹੀਂ ਜਾਣਦਾ ਕਿ ਸ੍ਰੀ ਮੈਕਨੇਬ ਉਸਦੇ ਮਹੱਤਵ ਨੂੰ ਕਿਵੇਂ ਘਟਾ ਕੇ ਪੇਸ਼ ਕਰ ਰਹੇ ਹਨ। ਉਹ ਖ਼ੁੱਦ ਭਾਵੇਂ ਇਕ ਪ੍ਰਮੁਖ-ਸਾਜ਼ਿਸ਼ ਕਰਤਾ ਨਾ ਵੀ ਹੋਵੇ ਤਾਂ ਵੀ ਉਹ ਸਪਸ਼ਟ ਤੌਰ ਤੇ ਇਕ ਖ਼ਤਰਨਾਕ ਹਥਿਆਰ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਜਦੋਂ ਤਕ ਇਸ ਫਿਰਕੇ ਦਾ ਸੰਗਠਨ ਮੁਕੰਮਲ ਤੌਰ ਤੇ ਛਿੰਨ ਭਿੰਨ ਨਹੀਂ ਹੋ ਜਾਂਦਾ ਅਤੇ ਇਸਦੇ ਮੁੜ ਜੀਵਤ ਹੋਣ ਦੇ ਆਸਾਰ ਸਮਾਪਤ ਨਹੀਂ ਹੋ ਜਾਦੇ, ਉਸਨੂੰ ਖੁੱਲ੍ਹਾ ਨਾ ਛਡਿਆ ਜਾਏ ਅਤੇ ਜਦੋਂ ਛੱਡਣਾ ਹੈ ਉਦੋਂ ਵੀ ਸਖਤ ਨਿਗਰਾਨੀ ਹੇਠ ਛੱਡਣਾ ਹੈ।"[6]

ਉਪਰੋਕਤ ਸਕੱਤਰ ਹਿੰਦ ਸਰਕਾਰ ਸੂਬਾ ਮਲੂਕ ਸਿੰਘ, ਮਾਨ ਸਿੰਘ, ਪਹਾੜਾ ਸਿੰਘ ਅਤੇ ਹੁਕਮਾ ਸਿੰਘ ਚਹੁੰਆਂ ਨੂੰ ਸੂਬਾ ਰੂੜ ਸਿੰਘ ਹੋਰਾਂ ਦੀ ਸ਼੍ਰੇਣੀ ਵਿਚ ਰੱਖ ਕੇ ਲਹਿਰ ਦੇ ਸ਼ਾਂਤ ਹੋਣ ਤਕ, ਮੁੜ ਜੀਵਤ ਹੋਣ ਦੇ ਲੱਛਣ ਗੁਆਉਣ ਤਕ, ਇਹਨਾਂ ਨੂੰ ਨਜ਼ਰਬੰਦ ਰੱਖਣ ਦਾ ਹੁਕਮ ਦੇ ਕੇ ਨਿਸ਼ਚੇ ਹੀ ਸੂਬਾ ਰੂੜ ਸਿੰਘ ਹੋਰਾਂ ਦੇ ਸਿਆਸੀ ਅਤੇ ਇਤਿਹਾਸਕ ਮਹੱਤਵ ਵਿਚ ਵਾਧਾ ਕਰਕੇ, ਉਹਨਾਂ ਦੀ ਹਮਲਾਵਰ ਸ਼ਕਤੀ ਦਾ ਉੱਚ, ਮੁਲੰਕਣ ਕਰਕੇ, ਅੰਬਾਲਾ ਦੇ ਡਿਪਟੀ ਕਮਿਸ਼ਨਰ ਮੈਕਨੇਬ ਦੀਆਂ ਸੂਬਾ ਜੀ ਬਾਰੇ ਕੀਤੀਆਂ ਤੱਥ ਹੀਣ ਟਿੱਪਣੀਆਂ ਦੀ ਸੁਧਾਈ ਕਰ ਦਿੰਦਾ ਹੈ। ਬਦੇਸ਼ੀ ਹਾਕਮ ਜਿਸ ਸੂਬਾ ਸਾਹਿਬ ਸਿੰਘ ਦੇ ਨਾਮ ਤੋਂ ਨੀਂਦਾਂ ਵਿਚ ਬੜਾ ਬੜਾ ਕੇ ਉਠਦੇ ਸਨ, ਜਿਹੜਾ ਪੰਜਾਬ ਵਿਚ ਸਮਾਨੰਤਰ ਸਰਕਾਰ ਕਾਇਮ ਕਰਨ ਲਈ ਗੁਪਤ ਕੂਕਾ ਪੋਸਟਲ ਸਰਵਿਸ ਦਾ ਮੁਖੀ ਸੀ, ਜਿਹੜੇ ਕੂਕਾ-ਕੂਟਨੀਤੀ ਦੇ ਸਿਰਜਣਹਾਰ ਸਨ, ਉਸ ਸਾਹਿਬ ਸਿੰਘ ਦਾ ਭਾਈ ਹੋਣਾ ਛੋਟੀ ਗੱਲ ਨਹੀਂ ਸੀ। ਇਹ ਠੀਕ ਸੀ ਕਿ ਉਹ ਸਾਹਿਬ ਸਿੰਘ ਜਿਉਂ ਕੂਕਾ-ਕੇਂਦਰ ਭੈਣੀ ਸਾਹਿਬ ਵਿਚ ਤਾਇਨਾਤ ਨਹੀਂ ਸੀ ਪਰ ਉਹ ਸਿੱਖ-ਤੀਰਥ-ਰਾਜ ਅੰਮ੍ਰਿਤਸਰ ਵਿਚ, ਡੇਰਾ ਲਾ ਕੇ, ਸਾਰੇ ਮਾਝੇ ਤੋਂ ਇਲਾਵਾ ਦੁਆਬ, ਬਾਰ, ਪੋਠੋਹਾਰ ਅਤੇ ਲਹਿੰਦੇ ਪੰਜਾਬ ਵਿਚ ਨਾਮਧਾਰੀ ਗਤੀਵਿਧੀਆਂ ਨੂੰ ਸੰਚਾਲਿਤ ਅਤੇ ਸੰਗਠਿਤ ਕਰ ਰਿਹਾ ਸੀ। ਉਸ ਦੇ ਪਾਸ ਦੂਰ ਦਰਾਜ਼ ਦੇ ਖੇਤਰਾਂ ਵਿਚੋਂ ਅੰਮ੍ਰਿਤਸਰ ਵਿਚੋਂ ਲੰਘਣ ਵਾਲੇ ਨਾਮਧਾਰੀ ਸਿੰਘ ਅਕਸਰ ਟਿਕਿਆ ਕਰਦੇ ਸਨ।

ਸੂਬਾ ਬ੍ਰਹਮਾ ਸਿੰਘ ਦਾ ਖਿਦਮਤਗਾਰ (ਨਿਜੀ ਸੇਵਕ ਅਤੇ ਲਾਂਗਰੀ) ਮਨਸਾ ਸਿੰਘ, ਕੂਕਾ ਪੁੱਤਰ ਦੀਵਾਨ ਸਿੰਘ ਜਾਤੀ ਜ਼ਰਗਰ ਪਿੰਡ 'ਭਾਈ ਕੇ ਮੱਟੂ' (ਜ਼ਿਲ੍ਹਾ-ਗੁਜਰਾਂਵਾਲਾ), ਅਧਿਕਾਰੀਆਂ ਸਾਂਹਵੇਂ ਦਿੱਤੇ ਬਿਆਨਾਂ ਵਿਚ ਦੱਸਦਾ ਹੈ ਕਿ ਉਹ ਜਦੋਂ ਅੰਮ੍ਰਿਤਸਰ ਸ਼ਹਿਰ ਵਿਚ ਸੂਬਾ ਬ੍ਰਹਮਾ ਸਿੰਘ ਨਾਲ ਜਾਇਆ ਕਰਦਾ ਸੀ ਤਾਂ ਉੱਥੇ ਉਹਨਾਂ ਦਾ ਡੇਰਾ ਭਾਈ

ਅਰੂੜ ਸਿੰਘ, 'ਤਰਖਾਣ', ਸੂਬਾ ਅੰਮ੍ਰਿਤਸਰ, ਦੇ ਗ੍ਰਹਿ ਵਿਖੇ ਹੁੰਦਾ ਸੀ।[7] ਮਾਘੀ ਮੇਲਾ ੧੮੭੨ ਈ. ਤੋਂ ਬਾਦ ਭੈਣੀ ਸਾਹਿਬ ਵਿਚੋਂ ਲੰਗਰ ਦੀ ਸੇਵਾ ਕਰਕੇ, ਵਾਪਸ ਮੁੜਨ ਵਾਲੇ, ਇਸ ਲਾਂਗਰੀ ਸਿੰਘ ਨੂੰ, ਹੋਰ ਬਹੁਤ ਸਾਰੇ ਕੂਕੇ ਸਿੰਘਾਂ ਸਮੇਤ, ਬੇੜੀਆਂ ਦੁਆਰਾ ਸਤਿਲੁਜ ਦਰਿਆ ਟੱਪਦੇ ਹੀ, ਬਰਤਾਨਵੀ ਸਰਕਾਰ ਦੀ ਪੁਲੀਸ ਨੇ ਗਿਰਫਤਾਰ ਕਰਕੇ, ੧੧ ਦਿਨਾਂ ਤਕ ਫਲੌਰ ਦੇ ਕਿਲੇ ਵਿਚ ਕੈਦ ਰੱਖਿਆ ਸੀ।

ਪੁਲੀਸ ਵਿਭਾਗ ਫੀਰੋਜ਼ਪੁਰ ਦੀ ਨਜ਼ਰਬੰਦ ਸੂਬਿਆਂ ਦੀ ਰੀਪੋਰਟ ਵਿਚ, ਸੂਬਾ ਰੂੜ ਸਿੰਘ ਜਾਂ ਅਰੂੜ ਸਿੰਘ ਦਾ ਪੇਸ਼ਾ ਤਰਖਾਣਾ ਅਤੇ ਕਾਰਜ ਖੇਤਰ ਵਿਚ ਅੰਮ੍ਰਿਤਸਰ ਦਾ ਇੰਚਾਰਜ ਲਿਖਿਆ ਹੈ। ਉਹਨਾਂ ਦੇ ਖਿਲਾਫ ਸਰਕਾਰ ਵਿਰੁੱਧ ਬਾਗੀਆਨਾ ਕਾਰਵਾਈਆਂ ਦੀਆਂ ਗਵਾਹੀਆਂ, ਸੈਦੋਕੀ ਦੇ ਲੰਬੜਦਾਰ ਗੁਲਾਬ ਸਿੰਘ ਅਤੇ ਰਾਮ ਸਿੰਘ ਅਤੇ ਕਕੇਲਾ ਲੰਬੜਦਾਰ ਤਲਵੰਡੀ ਇਲਾਕਾ ਪਟਿਆਲਾ ਦੀਆਂ ਹਨ। ਉਹਨਾਂ ਨੂੰ ਇਕ ਜ਼ਿਕਰਯੋਗ ਸੂਬਾ ਲਿਖਿਆ ਹੈ।[8]

ਟੀ. ਐਚ. ਥੋਰਨਟੋਨ ਸਕੱਤਰ ਪੰਜਾਬ ਸਰਕਾਰ ਨੇ, ਭਾਰਤ ਸਰਕਾਰ ਦੇ ਕਾਰਜਕਾਰੀ ਸਕੱਤਰ ਨੂੰ ੨ ਫਰਵਰੀ ੧੮੬੭ ਨੂੰ ਲਿਖੇ ਪੱਤਰ ਵਿਚ ਕੂਕਾ ਮੱਤ ਅਤੇ ਇਸਦੇ ਆਗੂਆਂ ਬਾਰੇ ਵਿਸਤਰਿਤ ਜਾਣਕਾਰੀ ਦਿੱਤੀ। ਇਸ ਵਿਚ ਕਈ ਕੁਝ ਊਲ ਜਲੂਲ ਅਤੇ ਬੇਹੂਦਾ ਗੱਲਾਂ ਵੀ ਲਿਖੀਆਂ ਹਨ। ਪਰ ਕੁਝ ਵਾਕਿਆਤ ਦੁਆਰਾ ਇਤਿਹਾਸਕ ਜਾਣਕਾਰੀ ਵੀ ਉਪਲਬਧ ਕਰਵਾਈ ਹੈ। ਇਸ ਵਿਚ ਸਕੱਤਰ ਨੇ ਕੈਪਟਨ ਮੈਂਜ਼ੀਜ਼, ਪੁਲੀਸ ਕਪਤਾਨ ਅੰਮ੍ਰਿਤਸਰ, ਦੇ ਹਵਾਲੇ ਨਾਲ ਦੀਵਾਲੀ ਨਵੰਬਰ ੧੮੬੬ ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਅੰਮ੍ਰਿਤਸਰ ਜਾਣ ਅਤੇ ਸਾਰਾ ਪਰਬੰਧ ਅਮਨ ਅਮਾਨ ਨਾਲ ਸਿਰੇ ਚੜ੍ਹਨ ਬਾਰੇ ਲਿਖਿਆ ਹੈ। ਰੀਪੋਰਟ ਵਿਚ ਦਰਜ ਹੈ "ਅੰਮ੍ਰਿਤਸਰ ਦਾ ਪਰਮੁੱਖ ਕੂਕਾ ਰੂੜ ਸਿੰਘ, ਜੋ ਦੀਵਾਲੀ ਪੁਰਬ ਵਿਚ ਹਾਜ਼ਰ ਸੀ, ਕੈਪਟਨ ਮੈਂਜ਼ੀਜ ਪਾਸੋਂ ਆਪਣੇ ਅਨੁਆਈਆਂ ਲਈ ਹਿਦਾਇਤਾਂ ਲੈਣ ਗਿਆ ਅਤੇ ਜੋ ਸਲਾਹ ਦਿੱਤੀ ਗਈ ਉਸ ਤੇ ਅਮਲ ਕਰਦਿਆਂ, ਬੜੇ ਠੀਕ ਢੰਗ ਨਾਲ ਮੇਲਾ ਭੁਗਤ ਗਿਆ। ਭਾਵੇਂ ਸ਼ਾਇਦ ਉਹਨਾਂ ਲਈ ਇਹ ਸ਼ਕਾਇਤ ਵੀ ਰਹੀ ਕਿ (ਹਰਿਮੰਦਰ ਸਾਹਿਬ) ਦਰਬਾਰ ਵਿਚ ਉਹਨਾਂ ਦੀ ਭੇਟਾ ਸਵੀਕਾਰ ਕਰ ਲਈ ਗਈ ਪ੍ਰੰਤੂ ਬਾਬਾ ਅਟੱਲ (ਨਹੀਂ ਅਕਾਲ ਤਖਤ ਸਾਹਿਬ) ਦੇ ਤੀਰਥ ਤੇ ਇਹ ਮੋੜ ਦਿੱਤੀ ਗਈ।"[9] ਇਸੇ ਰੀਪੋਰਟ ਵਿਚ ਆਗੂ ਕੂਕਿਆਂ ਦੀ ਲਿਸਟ ਵਿਚ ੩੨ ਨੰਬਰ ਤੇ ਰੂੜ ਸਿੰਘ ਹੋਰਾਂ ਦਾ ਨਾਮ ਉਪਰੋਕਤ ਵੇਰਵੇ ਸਹਿਤ ਫਿਰ ਦਰਜ ਕੀਤਾ ਹੈ। ਕੁੱਲ ੨੫੨ ਨਾਵਾਂ ਵਿਚੋਂ ੫੪ ਆਗੂ ਕੂਕਿਆਂ ਦੇ ਨਾਮ ਅੰਮ੍ਰਿਤਸਰ ਜ਼ਿਲ੍ਹੇ ਦੀ ਹਦੂਦ ਵਿਚ ਹਨ ਜਿਹਨਾਂ ਵਿਚੋਂ ੧੨ ਨਾਮ ਅੰਮ੍ਰਿਤਸਰ ਸ਼ਹਿਰ ਦੇ ਮੁੱਖੀ ਸਿੱਖਾਂ ਦੇ ਹਨ। ਇਹ ਸਾਰੇ ਨਾਮ ਭਾਈ ਰੂੜ ਸਿੰਘ ਹੋਰਾਂ ਦੇ ਪੰਥਕ ਕੰਮ ਦੀ ਮੂੰਹ ਬੋਲਦੀ ਤਸਵੀਰ ਹਨ। ਦੀਵਾਲੀ ੧੮੬੭ ਈ. ਸਮੇਂ ਜਿਹਨਾਂ ੨੨ ਸੂਬਿਆਂ ਦੀ ਹਾਜਰੀ, ਸਤਿਗੁਰੂ ਜੀ ਦੇ ਨਾਲ ਇਸ ਪੁਰਬ ਸਮੇਂ ਅੰਮ੍ਰਿਤਸਰ ਵਿਚ ਲੱਗਦੀ ਹੈ, ਉਹਨਾਂ ਵਿਚੋਂ ੧੧ਵੇਂ ਨੰਬਰ ਤੇ ਸਰਕਾਰੀ ਦਸਤਾਵੇਜ਼ਾਂ ਵਿਚ, ਸੂਬਾ ਅਰੂੜ ਸਿੰਘ ਹੋਰਾਂ ਦਾ ਨਾਮ ਦਰਜ ਹੈ। ਇੱਥੇ ਆਪ ਦੀ ਉਮਰ ੪੦ ਸਾਲ ਦਰਜ ਹੈ ਅਤੇ ਕਾਰਜ ਖੇਤਰ ਵਿਚ ਅੰਮ੍ਰਿਤਸਰ ਜ਼ਿਲ੍ਹੇ ਵਿਚ ਪਰਚਾਰ ਕਰਨਾ ਦਰਜ ਹੈ। ਸੂਬਾ ਸਾਹਿਬ ਸਿੰਘ ਦੀ ਉਮਰ ੩੪ ਸਾਲ ਲਿਖੀ ਹੈ। ਇਸ ਲਈ ਇਥੇ ਦੋਹਾਂ ਭਰਾਵਾਂ ਦੀ ਉਮਰ ਦਾ ਫਰਕ ੬ ਸਾਲ ਹੈ।[10] ਉਂਞ ਇਹ ਫਰਕ ਦੋ ਤਿੰਨ ਸਾਲ ਤੋਂ ਵਧ ਨਹੀਂ ਮਲੂਮ ਹੁੰਦਾ। ਰੂੜ ਸਿੰਘ ਦਾ ਜਨਮ ੧੮੩੦ ਈ. ਦੇ ਲਾਗੇ ਚਾਗੇ ਸਿੱਧ ਹੁੰਦਾ ਹੈ।

ਭਾਈ ਸੰਤੋਖ ਸਿੰਘ ਬਾਹੋਵਾਲ ਦੀ ਲਿਖਤ ਮੁਤਾਬਿਕ ਸੂਬਾ ਅਰੂੜ ਸਿੰਘ, ਸਿੰਘਾਂ ਲਈ ਦਾਤਣਾਂ ਦੀ ਸੇਵਾ ਵੀ ਕਰਦਾ ਸੀ ਅਤੇ ਉਹਨਾਂ ਦੇ ਇਸ਼ਨਾਨ ਕਰਵਾਉਣ ਦੀ ਸੇਵਾ ਵੀ, ਖੂਹ ਵਿਚੋਂ ਜਲ ਕੱਢ ਕੇ ਕਰਿਆ ਕਰਦਾ ਸੀ।[11] ਸੇਵਾ ਨਾਲ ਮਨ ਨਿਰਮਲ ਹੁੰਦਾ ਹੈ। ਜਿਸ ਨੂੰ ਜੋ ਮਿਲਿਆ ਹੈ, ਉਹ ਸੇਵਾ ਦੁਆਰਾ ਹੀ ਮਿਲਿਆ ਹੈ।

ਸੂਬਾ ਅਰੂੜ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਬਾਦ ਛੇਤੀ ਹੀ ਗਰਿਫਤਾਰ ਕਰਕੇ ਅਲਾਹਬਾਦ ਕਿਲੇ ਵਿਚ ਭੇਜ ਦਿੱਤਾ ਗਿਆ ਸੀ। ੧੮ ਜਨਵਰੀ ੧੮੭੨ ਈ. ਨੂੰ ਜਿਹੜੇ ਨਾਮਧਾਰੀ ਸਿੰਘ ਗੁਰਦੁਆਰੇ ਸ੍ਰੀ ਭੈਣੀ ਸਾਹਿਬ ਵਿਚ ਸਨ ਉਹਨਾਂ ਨੂੰ ਵੀ ਘਰੋ ਘਰੀਂ ਭੇਜਿਆ ਵੱਖ ਵੱਖ ਥਾਣਿਆਂ ਵਿਚੋਂ ਹੁੰਦੇ ਹੋਏ। ਬੰਗਾਲੀਪੁਰ ਦੇ ਭਾਈ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਤੇ ਸੂਬਾ ਅਰੂੜ ਸਿੰਘ ਦੇ ਸਕੇ ਭਾਈ ਹੀਰਾ ਸਿੰਘ ਬੰਗਾਲੀ ਪੁਰੀਏ ਨੂੰ ਵੀ ਕੁਝ ਹੋਰ ਸਿੰਘਾਂ ਸਮੇਤ ਗਰਿਫਤਾਰ ਕੀਤਾ। ਥਾਣੇਦਾਰ ਜਦੋਂ ਸਿੰਘਣੀਆਂ ਜੋ ਕੂਕਣਾਂ ਸਨ ਦੇ ਨਾਮ ਲਿਖਾਉਣ ਲਈ ਧਮਕਾਉਣ ਲੱਗਾ ਕਿ ਤੁਹਾਨੂੰ ਵੀ ਤੋਪ ਨਾਲ ਉਡਾਵਾਂਗੇ ਤਾਂ ਇਹ ਦੋਵੇਂ ਬੰਗਾਲੀਪੁਰੀਏ ਸਿੰਘ ਚੜ੍ਹਦੀ ਕਲਾ ਵਿਚ ਰਹੇ। ਹੀਰਾ ਸਿੰਘ ਨੇ ਕਿਹਾ ਇਕ ਵੇਰ ਹੀ ਤੋਪ ਨਾਲ ਉਡਾਏਂਗਾ। ਦੋ ਵੇਰ ਤੇ ਨਹੀਂ ਉਡਾ ਸੱਕਦਾ। ਭਾਵ ਕਿ ਇਕ ਦਿਨ ਹੀ ਮਰਦਾ ਹੈ ਸੂਰਮਾ, ਬੁਜ਼ਦਿਲ ਦਿਹਾੜੀ ਵਿਚ ਕਈ ਕਈ ਵੇਰ ਮਰਦਾ ਹੈ। ਇਹ ਰੌਚਕ ਪਰਸੰਗ ਵੀ ਬਾਹੋਵਾਲ ਜੀ ਕਾਨੀਬੱਧ ਕਰ ਗਏ ਹਨ:

"ਕਾਹਨ ਸਿੰਘ ਬਗਮਾਲੀਪੁਰੀਏ (ਬੰਗਾਲੀਪੁਰੀਏ) ਕੋ ਭੀ ਫੜ ਕੇ ਲੈ ਗਏ। ਥਾਣੇਦਾਰ ਕਹਿਣ ਲੱਗਾ ਕੂਕਿਆਂ ਕੂਕੀਆਂ

ਕੇ ਨਾਮ ਲਖਾਵੋ, ਤੁਮ ਅਬ ਤੋਪ ਮੋਹਰੇ ਉਡੋਗੇ। ਹੀਰਾ ਸਿੰਘ ਬਰਮਾਲੀਪੁਰੀਆ ਸੂਬੇ ਸਾਹਿਬ ਸਿੰਘ ਕਾ ਸਕਾ ਭਾਈ ਕਹਿਨੇ ਲਗਾ ਇਕ ਵੇਰੀ ਉਡਾਂਗੇ ਕੇ ਦੋ ਵੇਰੀ? ਤਾਂ ਕਾਹਨ ਸਿੰਘ ਨੇ ਕਹਾ ਕੇ ਤੂੰ ਕੂਕੀਆਂ ਕੇ ਨਾਮ ਲਿਖਣ ਨੂੰ ਪੁੱਛਦਾ ਹੈ ਜਿਨਾ ਚਿਰ ਖਲੜੀ ਵਿਚ ਸੁਾਸ ਹੈ ਉਹਨਾਂ ਚਿਰ ਕੂਕੀਆਂ ਦੇ ਨਾਮ ਨਹੀਂ ਲਖਾਵਾਂਗੇ ਪਿਛੋਂ ਪਿਆ ਲਿਖੀਂ। ਅੰਮ੍ਰਿਤਸਰ ਕੋ ਚਲਾਨ ਕੀਤਾ ਸੱਤਾਂ ਸਿੰਘਾਂ ਕਾ ਕੇ ਏਹ ਸਿੰਘ ਭੈਣੀ ਸੇ ਆਏਂ ਹੈ।[12]

ਗਵਰਨਰ ਜਨਰਲ-ਇਨ-ਕੌਂਸਲ ਦੇ ਹੁਕਮ ਨਾਲ, ਹਿੰਦ ਸਰਕਾਰ ਦੇ ਗ੍ਰਿਹ ਵਿਭਾਗ ਦੇ ਸਕੱਤਰ ਦੇ ਦਸਤਖਤਾਂ ਹੇਠ, ਅਸੀਰਗੜ੍ਹ (ਬੰਬਈ ਪ੍ਰੈਜ਼ੀਡੈਂਸੀ) ਵਿਚ ਨਜ਼ਰਬੰਦੀ ਲਈ ਸੂਬਾ ਰੂੜ ਸਿੰਘ ਦੇ ਵਰੰਟ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ੩ ਤਹਿਤ ਸ਼ਿਮਲੇ ਤੋਂ ੩੧ ਅਕਤੂਬਰ, ੧੮੭੨ ਈ. ਨੂੰ ਜਾਰੀ ਹੋਏ। ਉਹਨਾਂ ਦਾ ਰੁਤਬਾ ਸਾਧਾਰਨ ਦਸਤਕਾਰ ਜਾਂ ਛੋਟੇ ਜ਼ਿਮੀਦਾਰ ਜਿਹਾ ਰੱਖਿਆ ਗਿਆ। ਅਸੀਰ ਗੜ੍ਹ ਵਿਚ ਸੂਬਾ ਅਰੂੜ ਸਿੰਘ ਹੋਰਾਂ ਦੇ ਨਾਲ ਸੂਬਾ ਮਲੂਕ ਸਿੰਘ ਅਤੇ ਸੂਬਾ ਪਹਾੜਾ ਸਿੰਘ ਹੋਰਾਂ ਨੂੰ ਰੱਖਿਆ ਗਿਆ ਸੀ। ੧੫ ਦਸੰਬਰ ੧੮੭੨ ਈ. ਨੂੰ ਸੂਬਾ ਅਰੂੜ ਸਿੰਘ ਜਾਂ ਰੂੜ ਸਿੰਘ ਅਸੀਰਗੜ੍ਹ ਪੁੱਜ ਗਏ ਸਨ। ਤਿੰਨਾਂ ਸੂਬਿਆਂ ਵਿਚੋਂ ਸਭ ਤੋਂ ਪਹਿਲਾਂ, ੨ ਮਾਰਚ ੧੮੮੨ ਨੂੰ ਅਸੀਰਗੜ੍ਹ ਵਿਖੇ ਹੀ ਸੂਬਾ ਪਹਾੜਾ ਸਿੰਘ ਚਲਾਣਾ ਕਰ ਗਏ ਅਤੇ ਉਹਨਾਂ ਤੋਂ ਪੌਣੇ ਕੁ ਤਿੰਨ ਸਾਲ ਬਾਦ ੧੮੮੪ ਈ. ਦੀ ਆਖਰੀ ਤਿਮਾਹੀ ਵਿਚ ਸੂਬਾ ਰੂੜ ਸਿੰਘ ਆਪਣੀ ਪੰਜ ਭੂਤਿਕ ਦੇਹ ਦਾ ਠੀਕਰਾ ਬਰਤਾਨਵੀਂ ਹਾਕਮਾਂ ਦੇ ਸਿਰ ਭੰਨ ਕੇ ਬਦੇਸ਼ੀਆਂ ਦੀ ਨਜ਼ਰਬੰਦੀ ਤੋਂ ਮੁਕਤ ਹੋ ਗਏ ਸਨ। ਇਹਨਾਂ ਤੋਂ ਪਹਿਲਾਂ ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ, ਅਤੇ ਸੂਬਾ ਪਹਾੜਾ ਸਿੰਘ ਨਜ਼ਰਬੰਦੀ ਵਿਚ ਹੀ ਅਕਾਲ ਚਲਾਣਾ ਬੁਲਾ ਗਏ ਸਨ। ਪੰਜ ਸੂਬੇ ਕਾਹਨ ਸਿੰਘ ਚੱਕਵਾਲਾ, ਬ੍ਰਹਮਾ ਸਿੰਘ, ਮਾਨ ਸਿੰਘ, ਹੁਕਮਾ ਸਿੰਘ ਅਤੇ ਮਲੂਕ ਸਿੰਘ ਕੁਝ ਸ਼ਰਤਾਂ ਅਧੀਨ ਪੰਜਾਬ ਵਾਪਸ ਆ ਗਏ ਸਨ। ਸੂਬਾ ਰੂੜ ਸਿੰਘ ਨੇ ਪੌਣੇ ਤੇਰਾਂ ਸਾਲ ਕੈਦ ਕੱਟੀ।

ਇਹਨਾਂ ਨਜ਼ਰਬੰਦ ਸੂਬਿਆਂ ਨੂੰ ਆਪਣੇ ਪਰਿਵਾਰਾਂ ਨਾਲ ਚਿੱਠੀ ਪੱਤਰ ਕਰਨ ਦੀ ਸੁਵਿਧਾ ਵੀ ਬਹੁਤ ਘੱਟ ਮਿਲਦੀ ਸੀ। ਇਹਨਾਂ ਦਸਾਂ ਸੂਬਿਆਂ ਵਿਚੋਂ ਮਾਨ ਸਿੰਘ, ਮਲੂਕ ਸਿੰਘ ਅਤੇ ਰੂੜ ਸਿੰਘ ਹੀ ਗ੍ਰਹਿਸਤੀ ਸੂਬੇ ਸਨ। ਸੂਬਾ ਰੂੜ ਸਿੰਘ ਹੋਰਾਂ ਨੇ ਪਰਤਾਪ ਸਿੰਘ, ਸੇਵਾ ਸਿੰਘ ਅਤੇ ਹੀਰਾ ਸਿੰਘ ਦੇ ਨਾਂ ਪੰਜਾਬ ਵਿਚ ਡਾਕ ਰਾਹੀਂ ਤਿੰਨ ਪੱਤਰ ਭੇਜੇ, ਜਿਹਨਾਂ ਦਾ ਵੇਰਵਾ ਪੰਜਾਬ ਸਰਕਾਰ ਦੇ ਸਕੱਤਰ ਵਲੋਂ, ਹਿੰਦ ਸਰਕਾਰ ਦੇ ਗ੍ਰਿਹ ਵਿਭਾਗ ਦੇ ਸਕੱਤਰ ਨੂੰ ਲਾਹੌਰ ਤੋਂ ੬ ਮਾਰਚ ੧੮੮੨ ਈ. ਦੇ ਪੱਤਰ ਵਿਚ ਮਿਲਦਾ ਹੈ। ਸਕੱਤਰ ਲਿਖਦਾ ਹੈ ਕਿ ਪਰਤਾਪ ਸਿੰਘ ਦਾ ਖਤ ਲਿਖਣ ਵਾਲੇ ਨੂੰ ਵਾਪਸ ਭੇਜ ਦਿੱਤਾ ਹੈ ਕਿਉਂਕਿ ੧੮੮੧ ਦੀ ਬੁਖਾਰ ਦੀ ਮਹਾਂਮਾਰੀ ਕਾਰਨ ਪਰਤਾਪ ਸਿੰਘ ਅੰਮ੍ਰਿਤਸਰ ਵਿਚ ਚੱਲ ਵੱਸਿਆ ਸੀ। ਸੇਵਾ ਸਿੰਘ ਵਾਲਾ ਖ਼ਤ, ਰਾਵਲਪਿੰਡੀ ਦੇ ਕਮਿਸ਼ਨਰ ਨੂੰ ਭੇਜ ਦਿੱਤਾ ਹੈ ਕਿਉਂਕਿ ਸੇਵਾ ਸਿੰਘ ਉਥੇ ਰੇਲਵੇ ਵਿਚ ਇਕ ਤਰਖਾਣ ਦਾ ਕੰਮ ਕਰ ਰਿਹਾ ਹੈ। ਹੀਰਾ ਸਿੰਘ ਭਰਾ ਨੂੰ, ਸੂਬਾ ਜੀ ਦਾ ਪੱਤਰ ਪੁਚਾ ਦਿੱਤਾ ਗਿਆ ਸੀ। ਉਸ ਦੇ ਜੁਆਬ ਵਿਚ ਹੀਰਾ ਸਿੰਘ ਹੋਰਾਂ ਦਾ ਜੋ ਪੱਤਰ ਸੂਬਾ ਜੀ ਲਈ ਡਾਕ ਵਿਚ ਆਇਆ ਹੈ, ਉਸ ਦਾ ਅੰਗਰੇਜ਼ੀ ਅਨੁਵਾਦ ਦੇ ਕੇ, ਉਪਰਲੇ ਅਧਿਕਾਰੀਆਂ ਤੋਂ ਇਜਾਜ਼ਤ ਮੰਗੀ ਹੈ ਕਿ ਪੁਚਾਇਆ ਜਾਵੇ ਸੂਬਾ ਜੀ ਤੱਕ ਜਾਂ ਨਾਂ? ਇਸਦਾ ਅੰਗਰੇਜ਼ੀ ਵਿਚੋਂ ਫਿਰ ਪੰਜਾਬੀ ਅਨੁਵਾਦ ਇਉਂ ਹੈ :-

ਹੀਰਾ ਸਿੰਘ ਵਲੋਂ ਰੂੜ ਸਿੰਘ ਨੂੰ ਪੱਤਰ ਦਾ ਅਨੁਵਾਦ

"ਫਤੇਹ ਬੁਲਾਈ ਪਰਵਾਨ ਹੋਵੇ, ਇਥੇ ਸਭ ਰਾਜੀ ਖੁਸ਼ੀ ਹੈ ਅਤੇ ਆਪਦੀ ਰਾਜੀ ਖੁਸ਼ੀ ਲਈ ਮੈਂ ਰੋਜ਼ ਅਰਦਾਸ ਕਰਦਾ ਹਾਂ। ਮੈਨੂੰ ਤੁਹਾਡਾ ਖੁਸ਼ ਕਰਨ ਵਾਲਾ ਖ਼ਤ ਮਿਲਿਆ ਹੈ ਅਤੇ ਸਾਰਾ ਅਹਿਵਾਲ ਮਾਲੂਮ ਹੋਇਆ ਹੈ। ਤੁਸੀਂ ਸਰਕਾਰ ਨੂੰ ਆਪਣੀ ਰਿਹਾਈ ਲਈ ਬਿਨੈ ਪੱਤਰ ਭੇਜੋ ਅਤੇ ਵੇਰਵੇ ਸਹਿਤ ਮੈਨੂੰ ਇਸ ਬਾਰੇ ਦੱਸਣਾ ਤਾਕਿ ਤੁਹਾਡੀ ਰਿਹਾਈ ਲਈ ਦਰਖਾਸਤ ਦਿੱਤੀ ਜਾ ਸਕੇ। ਭਾਈ ਸਾਹਿਬ ਅਤੇ ਬਾਬਾ ਸਾਹਿਬ (ਭਰਾ ਅਤੇ ਦਾਦਾ) ਬਿਲਕੁਲ ਠੀਕ ਠਾਕ ਹਨ। ਅਨੰਦ ਪਰਸੰਨ ਹਨ। ਉਤਮ ਸਿੰਘ ਅਤੇ ਸੇਵਾ ਸਿੰਘ ਰਾਵਲਪਿੰਡੀ ਵਿਖੇ ਆਪਣਾ ਕੰਮਕਾਰ ਕਰ ਰਹੇ ਹਨ। ਬੀਬੀ ਕੈਸੀ ਆਪਣੇ ਘਰ ਹੈ ਅਤੇ ਪਰਤਾਪ ਸਿੰਘ ਚੱਲ ਵੱਸਿਆ ਹੈ। ਮਹਿਤਾਬ ਸਿੰਘ ਅਤੇ ਖੁਸ਼ਹਾਲ ਸਿੰਘ ਵੀ ਆਪ ਨੂੰ ਫਤੇਹ ਵਾਹਿਗੁਰੂ ਜੀ ਕੀ ਬੁਲਾਉਂਦੇ ਹਨ। ਸਭ ਵੱਡੇ ਛੋਟੇ ਠੀਕ ਠਾਕ ਹਨ। ਮਿਹਰਬਾਨੀ ਕਰਕੇ ਜਦੋਂ ਤੱਕ ਆਪਾਂ ਇਕ ਦੂਜੇ ਨੂੰ ਮਿਲ ਨਹੀਂ ਪੈਂਦੇ ਹਮੇਸ਼ਾ ਖਤ ਪੱਤਰ ਲਿਖਦੇ ਰਹੋ।

(ਸਹੀ ਅਨੁਵਾਦ) (ਦਸਤਖਤ) ਏ. ਰੇਨਰ ਮੁੱਖ ਸਹਾਇਕ"[13]

ਹੀਰਾ ਸਿੰਘ ਨੂੰ ਕੀ ਪਤਾ ਸੀ ਕਿ ਉਸਦੇ ਦੂਸਰੇ ਭਾਈ ਸੂਬਾ ਸਾਹਿਬ ਸਿੰਘ ਜਿਉਂ ਸੂਬਾ ਰੂੜ ਸਿੰਘ ਵੀ ਜਿਹਲ ਦੀ ਚਾਰ ਦੀਵਾਰੀ ਤੋਂ ਬਾਹਰ ਆ ਕੇ ਆਪਣੇ ਭਾਈ ਬੰਧਾਂ ਦਾ ਸਨੇਹ ਮਾਨਣ ਲਈ ਸੁਤੰਤਰ ਨਹੀਂ ਹੋ ਸੱਕਣਗੇ। ਇਸ ਪੱਤਰ ਤੋਂ ਮਲੂਮ ਹੁੰਦਾ ਹੈ ਕਿ ਜਿਸਨੂੰ ਹੀਰਾ ਸਿੰਘ ਭਾਈ ਸਾਹਿਬ ਲਿਖਦਾ ਹੈ ਉਹ ਆਪ ਦਾ ਕੋਈ ਚੌਥਾ ਭਰਾ ਸੀ ਅਤੇ ਆਪ ਦਾ ਦਾਦਾ, ਪ੍ਰਤਿਭਾਸ਼ਾਲੀ ਪੋਤਰਿਆਂ ਦੀਆਂ, ਦੁਖਦਾਈ

ਮੌਤਾਂ ਦੀਆਂ ਸੋਗੀ ਖਬਰਾਂ ਸੁਣਨ ਲਈ ਅਜੇ ਜ਼ਿੰਦਾ ਸੀ। ਪਰਤਾਪ ਸਿੰਘ ਤੇ ਸੇਵਾ ਸਿੰਘ ਸੂਬਾ ਜੀ ਦੇ ਪੁੱਤਰ ਹੋਣ। ਮਹਿਤਾਬ ਸਿੰਘ ਤੇ ਖੁਸ਼ਹਾਲ ਸਿੰਘ ਭਤੀਜੇ ਹੋਣ ਜਾਂ ਕੋਈ ਹੋਰ ਸਬੰਧੀ ਇਸ ਬਾਰੇ ਸਾਡਾ ਇਤਿਹਾਸ ਖਾਮੋਸ਼ ਹੈ। ਮਾਤਭੂਮੀ ਦੀ ਮੁਕਤੀ ਲਈ ਆਪਣਾ ਸਭ ਕੁਝ ਦਾਅ ਤੇ ਲਾ ਦੇਣ ਵਾਲੇ ਸਿਰੜੀ ਸੂਰਮੇ ਰਿਸ਼ਤਿਆਂ ਦੀਆਂ ਤੰਦਾਂ ਨਾਲ ਭਾਵੇਂ ਬੱਝਿਆ ਤੇ ਨਹੀਂ ਕਰਦੇ ਪਰ ਫਿਰ ਵੀ ਹੱਡ ਮਾਸ ਦੇ ਪੁਤਲਿਆਂ ਵਿਚ ਕਿਹੋ ਜਿਹੀਆਂ ਸਟੀਲ ਦੀਆਂ ਨਾੜੀਆਂ ਅਤੇ ਤੰਤੂ ਸਨ ਜੋ ਲੰਮੀਆਂ ਕੈਦਾਂ ਕੱਟ ਕੇ ਵੀ ਰਿਸ਼ਤਿਆਂ ਦੇ ਸੇਕ ਨਾਲ ਪਿਘਲੇ ਨਹੀਂ ਅਤੇ ਦੁਸ਼ਮਣਾਂ ਦੇ ਸੀਤ ਹੁੰਗਾਰਿਆਂ ਨਾਲ ਠੰਢੇ ਯਖ ਨਹੀਂ ਹੋਏ।

ਸਤਿਗੁਰੂ ਰਾਮ ਸਿੰਘ ਜੀ ਦੇ ਉੱਚੇ ਨਾਂ ਨੂੰ ਅਤੇ ਮਾਝੇ ਦੀ ਮਿੱਟੀ ਦੇ ਗੌਰਵ ਨੂੰ, ਬੰਗਾਲੀਪੁਰ ਦੇ ਦੋਵੇਂ ਮਸ਼ੈਲ ਸੂਬੇ ਵੀਰ, ਹੋਰ ਬੁਲੰਦੀ ਪਰਦਾਨ ਕਰਕੇ ਇਤਿਹਾਸ ਦੇ ਅਮਰ ਪਾਤਰ ਬਣ ਗਏ ਹਨ। ਪੰਜਾਬ ਦੀ ਵੀਰ ਨਾਇਕ ਪਰੰਪਰਾ ਵਿਚ ਚੋਖਾ ਵਾਧਾ ਕਰ ਗਏ ਹਨ।

ਬੰਗਾਲੀਪੁਰ (ਤਰਨਤਾਰਨ) ਵਿਚ ਦੋਹਾਂ ਸੂਰਬੀਰਾਂ ਦੀ ਢੁੱਕਵੀਂ ਯਾਦਗਾਰ ਦੁਆਰਾ, ਪੰਜਾਬ ਸੰਰਕਾਰ ਆਪਣੇ ਨਾਇਕਾਂ ਦੇ ਰਿਣ ਤੋਂ ਮੁਕਤ ਹੋ ਸਕਦੀ ਹੈ।

ਫੁੱਟ ਨੋਟ :-

1. ਗੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ - (ਸੰ. ਭਾਈ ਨਾਹਰ ਸਿੰਘ ਕਿਰਪਾਲ ਸਿੰਘ)-੧੯੮੯-ਨਵੀਂ ਦਿੱਲੀ ਸਫਾ ੫੧੩
2. ਉਹੀ - ੫੧੦
3. ਉਹੀ - ੫੦੮-੫੦੯
4. ਉਹੀ - ੫੨੦-੫੨੧
5. ਉਹੀ - ੫੨੨
6. ਉਹੀ - ੫੨੪
7. ਉਹੀ - ੪੬੮
8. ਉਹੀ - ੪੭੪
9. ਉਹੀ - ੩੪
10. ਉਹੀ - ੮੨
11. ਸਤਿਗੁਰੂ ਬਿਲਾਸ ਭਾਗ ਪਹਿਲਾ (ਸੰ. ਜਸਵਿੰਦਰ ਸਿੰਘ) -੨੦੦੨-ਭੈਣੀ ਸਾਹਿਬ ਸਫਾ-੩੦੦
12. ਉਹੀ- ੪੯੧
13. ਕੂਕਾ ਮੂਵਮੈਂਟ (ਸੰ. ਜਸਵਿੰਦਰ ਸਿੰਘ) - ੧੯੮੫ ਈ.- ਦਿੱਲੀ ਸਫਾ ੨੦੭-੨੦੯

ਕਰੀਵਾਲਾ (ਸਿਰਸਾ)
੧੨੫੦੭੫
ਫੋਨ ਨੰਬਰ-੦੧੬੬੮-੨੭੪੫੬੨

# ਸਹਿਯੋਗ

- ਵਰਿਆਮ ਦੇ ਪਰੇਮੀ ਅਤੇ ਪੁਰਾਣੇ ਮੈਂਬਰ ਸ. ਮਨਜੀਤ ਸਿੰਘ ਦੂਆ, ੪੬ ਹਰਦਿਆਲ ਨਗਰ (ਗੜ੍ਹਾ) ਜਲੰਧਰ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ ਹਨ। ਪਰਿਵਾਰ ਵੱਲੋਂ ਉਹਨਾਂ ਨਮਿਤ ਭੋਗ ਸਮੇਂ ੫੦੦-੦੦
- ਪ੍ਰਸਿੱਧ ਕਵੀ ਪ੍ਰਿੰ: ਕਰਤਾਰ ਸਿੰਘ ਕਾਲੜਾ ਨਾਭਾ-ਅਸਟ੍ਰੇਲੀਆ ਆਪਣੀ ਜੀਵਨ ਸਾਥਣ ਨਮਿਤ ਪਹਿਲੀ ਬਰਸੀ ਦੇ ਅਵਸਰ ਤੇ ੫੦੦-੦੦
- ਅਤੇ ਦੋਹਤੀ ਦੇ ਅੰਨਦਕਾਰਜ ਦੀ ਖੁਸ਼ੀ ਵਿੱਚ ੨੦੦-੦੦
- ਵਰਿਆਮ ਦੇ ਜਾਣੇ ਪਛਾਣੇ ਸ਼ਾਇਰ ਸ. ਚਰਨ ਸਿੰਘ ਸੀਚੇਵਾਲਵੀ ੨੦੦-੦੦
- ਸ. ਸੁਖਬੀਰ ਸਿੰਘ ਗੁਲਾਟੀ ਦਿਲੀ ੫੦੦-੦੦
- ਸ. ਸ. ਸ. ਮਨਧੀਰ ਦਿਲੀ ੫੦੦-੦੦
- ਸ. ਮਹਿੰਦਰ ਸਿੰਘ, ਜੰਮੂ ਪੋਤਰੀ ਦੇ ਜਨਮ ਦੀ ਖੁਸ਼ੀ ਵਿਚ ੨੫੦-੦੦
- ਸੂਬਾ ਸੁਖਦੇਵ ਸਿੰਘ ਜੰਮੂ ਨਵੇਂ ਭਵਨ ਵਿਚ ਗ੍ਰਹਿ ਪ੍ਰਵੇਸ਼ ਸਮੇਂ ੫੧੦੦-੦੦
- ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਪਰਿਵਾਰ ਵਲੋਂ ਬੀਬੀ ਜਸਪਾਲ ਕੌਰ ਨਮਿਤ ਭੋਗ-ਕੀਰਤਨ ਅੰਤਿਮ ਅਰਦਾਸ ਸਮੇਂ ੨੫੦੦-੦੦
- ਸੰਤ ਕੁਲਦੀਪ ਸਿੰਘ ਮਠਾੜੂ, ਨਾਮਧਾਰੀ ਸੰਗਤ ਬੰਡਾ (ਸ਼ਾਹਜਹਾਨਪੁਰ-ਯੂ.ਪੀ) ਵਲੋਂ ਪ੍ਰਕਾਸ਼ ਉਤਸਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਖੁਸ਼ੀ ਵਿਚ ੫੦੦-੦੦

# ਨਾਮਧਾਰੀ ਸੰਪ੍ਰਦਾਇ ਵਿਚ ਔਰਤ ਦੀ ਮਹੱਤਤਾ

—ਡਾ. ਹਰਜਿੰਦਰ ਕੌਰ

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਨਾਮਲੇਵਾ ਸੰਪ੍ਰਦਾਵਾਂ ਵਿਚ ਨਾਂਅ ਲਏ ਜਾਂਦੇ ਹਨ-ਉਦਾਸੀਆਂ, ਵਣਜਾਰਿਆਂ, ਨਿਰਮਲਿਆਂ, ਨਿਹੰਗਾਂ ਤੇ ਨਾਮਧਾਰੀਆਂ ਦੇ। ਇਨ੍ਹਾਂ ਵਿਚੋਂ ਸਾਰੀਆਂ ਸੰਪ੍ਰਦਾਵਾਂ ਦੇ ਮੁਖੀਆਂ ਤੋਂ ਖ਼ਿਮਾ ਮੰਗਦੀ ਹੋਈ ਦੱਸਣਾ ਚਾਹੁੰਦੀ ਹਾਂ ਕਿ ਮੇਰੀ ਰਾਏ ਅਨੁਸਾਰ ਕੇਵਲ ਨਾਮਧਾਰੀ ਸਿੱਖ ਸੰਪ੍ਰਦਾਇ ਹੀ ਜਿਊਂਦੀ-ਜਾਗਦੀ ਤੇ ਕਾਰਜਸ਼ੀਲ ਹੈ। ਇਸ ਸੰਪ੍ਰਦਾਇ ਵਿਚ ਗੁਰਬਾਣੀ, ਕੀਰਤਨ, ਸੇਵਾ ਤੇ ਸਿਮਰਨ ਦਾ ਕੇਵਲ ਸਤਿਕਾਰ ਹੀ ਨਹੀਂ, ਅਭਿਆਸ ਵੀ ਹੁੰਦਾ ਹੈ। ਜਿਸ ਤਰ੍ਹਾਂ ਬਾਬਾ ਰਾਮ ਸਿੰਘ ਨੇ ਵਿਦੇਸ਼ੀ ਰਾਜ ਦੇ ਘੋਰ ਅੰਧਕਾਰ ਵਾਲੇ ਸਮੇਂ ਵਿਚ ਹੋਰ ਬਹੁਤ ਸਾਰੇ ਭਾਰਤੀ ਆਗੂਆਂ ਵਾਂਗ ਆਪਣੇ-ਆਪ ਨੂੰ ਕੇਵਲ ਸਮਾਜ ਸੁਧਾਰ ਤੱਕ ਹੀ ਸੀਮਤ ਨਹੀਂ ਸੀ ਰੱਖਿਆ ਬਲਕਿ ਆਜ਼ਾਦੀ ਦੀ ਪ੍ਰਾਪਤੀ ਲਈ ਨਿੱਗਰ ਕਾਰਜਕ੍ਰਮ ਉਲੀਕੇ ਤੇ ਮਹਾਤਮਾ ਗਾਂਧੀ ਤੋਂ ਬਹੁਤ ਪਹਿਲਾਂ ਦੇਸ਼ ਨੂੰ ਗੋਰੀ ਜ਼ਹਿਮਤ ਤੋਂ ਛੁਟਕਾਰਾ ਦਿਵਾਉਣ ਦੀ ਦੂਰਅੰਦੇਸ਼ ਪਹਿਲ ਕੀਤੀ। ਅਫਸੋਸ ਹੈ ਉਸ ਦੀ ਜਿਸ ਰਾਸ਼ਟਰੀ ਪੱਧਰ ਉਤੇ ਮਾਨਤਾ ਹੋਣੀ ਚਾਹੀਦੀ ਸੀ, ਉਹ ਨਹੀਂ ਹੋਈ। ਮੈਂ ਕੋਈ ਸਿਆਸੀ ਵਿਅਕਤੀ ਨਹੀਂ ਹਾਂ, ਇਸ ਲਈ ਸਿਆਸਤ ਦੇ ਖੇਤਰ ਵਿਚ ਬਾਬਾ ਰਾਮ ਸਿੰਘ ਦੀ ਦੇਣ ਬਾਰੇ ਬਹੁਤ ਕੁਝ ਨਹੀਂ ਕਹਿਣਾ ਚਾਹੁੰਦੀ। ਉਸ ਖੇਤਰ ਦੇ ਖਿਡਾਰੀਆਂ ਲਈ ਮੈਂ ਇਹ ਪਾਸਾ ਅਣਛੋਹਿਆਂ ਰੱਖਣਾ ਚਾਹੁੰਦੀ ਹਾਂ। ਮੈਂ ਆਪਣੇ ਅੱਜ ਦੇ ਲੇਖ ਵਿਚ ਕੇਵਲ ਇਕ ਅਜਿਹੇ ਪੱਖ ਦੀ ਕਥਾ ਛੋਹਣੀ ਚਾਹੁੰਦੀ ਹਾਂ ਜਿਸ ਬਾਰੇ ਮੈਂ ਅੱਗੇ ਵੀ ਕਾਫ਼ੀ ਲਿਖ ਚੁੱਕੀ ਹਾਂ ਪਰ ਨਾਰੀ ਦੇ ਕਲਿਆਣ ਲਈ ਜੋ ਸੇਵਾ ਨਾਮਧਾਰੀ ਸਿੱਖ ਸੰਪ੍ਰਦਾਇ ਨੇ ਬਾਬਾ ਰਾਮ ਸਿੰਘ ਦੀ ਅਗਵਾਈ ਵਿਚ ਕੀਤੀ, ਉਸ ਦਾ ਵਿਸ਼ੇਸ਼ ਜ਼ਿਕਰ, ਜੋ ਮੈਂ ਅੱਗੇ ਨਹੀਂ ਕਰ ਸਕੀ, ਅੱਜ ਕਰਕੇ ਉਲਾਂਭਾ ਲਾਹੁਣ ਲੱਗੀ ਹਾਂ।

ਇੱਕੀਵੀਂ ਸਦੀ ਵਿਚ ਔਰਤ ਕਿੰਨੀ ਅਗਾਂਹਵਧੂ ਹੈ, ਇਹ ਅਸੀਂ ਰੋਜ਼ ਪੜ੍ਹਦੇ-ਸੁਣਦੇ ਹਾਂ। ਉਸ ਦੀ ਮਰਦ ਨਾਲ ਬਰਾਬਰੀ ਦੀ ਗਾਥਾ ਵੀ ਬੜੀ ਪੜ੍ਹੀ-ਸੁਣੀ ਜਾਂਦੀ ਹੈ। ਉਸ ਦੀਆਂ ਚੰਨ ਤਕ ਉਡਾਰੀਆਂ ਵੀ ਕਿਸੇ ਤੋਂ ਲੁਕੀਆਂ ਨਹੀਂ। ਨਿਰਸੰਦੇਹ ਔਰਤਾਂ ਦਾ ਪੱਧਰ ਉੱਚਾ ਚੁੱਕਿਆ ਗਿਆ ਜਾਪਦਾ ਹੈ। ਪਰ ਘਰੇਲੂ ਹਿੰਸਾ ਦੇ ਵਧਦੇ ਅੰਕੜੇ, ਬਲਾਤਕਾਰਾਂ ਵਿਚ ਬੇਸ਼ੁਮਾਰ ਵਾਧਾ ਤੇ ਮਾਦਾ ਭਰੂਣ ਹੱਤਿਆਵਾਂ ਦੀ ਨਵੀਂ ਸਿਖਰ ਕੁਝ ਹੋਰ ਹੀ ਕਹਾਣੀ ਬਿਆਨ ਕਰਦੀ ਹੈ।

ਸੰਨ ੨੦੦੭ ਵਿਚ ਇਕ ਪੰਦਰਾਂ ਵਰ੍ਹਿਆਂ ਦੀ ਬੱਚੀ ਨੂੰ ੨੧ ਗੁੰਡਿਆਂ ਨਾਲ ਜੇਲ੍ਹ ਦੇ ਇਕੋ ਕਮਰੇ ਵਿਚ ਬੰਦ ਕਰ ਕੇ ਰੱਖਿਆ ਤੇ ਦੋ ਵੇਲੇ ਦੀ ਰੋਟੀ ਵਾਸਤੇ ਹਰ ਵਾਰ ਉਸ ਨੂੰ ਜਿਸਮਾਨੀ ਸ਼ੋਸ਼ਣ ਕਰਵਾਉਣਾ ਪਿਆ। ਕੀ ਇਹ ਜ਼ੁਲਮ ਦੀ ਇੰਤਹਾ ਨਹੀਂ ਹੈ? ਮਨੁੱਖੀ ਅਧਿਕਾਰਾਂ ਦੀਆਂ ਇਸ ਤੋਂ ਵੱਧ ਧੱਜੀਆਂ ਕਿਵੇਂ ਉਡ ਸਕਦੀਆਂ ਹਨ? ਜੇ ਪਿੱਛੇ ਝਾਤ ਮਾਰੀਏ ਤਾਂ ਕੁੜੀ ਜੰਮਦੇ ਸਾਰ ਮਾਰਨੀ ਪਵਿੱਤਰ ਕਾਰਜ ਸਮਝਿਆ ਜਾਂਦਾ ਸੀ। ਗਰਮੀਆਂ ਵਿਚ ਤੱਤੀ ਰੇਤ 'ਤੇ ਤੜਪਾਅ ਕੇ ਮਾਰਨਾ, ਸਰਦੀਆਂ ਵਿਚ ਠੰਢੇ ਪਾਣੀ ਵਿਚ ਡੁਬਾਉਣਾ, ਅੱਕ ਦਾ ਦੁੱਧ ਪਿਆ ਕੇ ਮਾਰਨਾ, ਮਿੱਟੀ ਦੇ ਭਾਂਡੇ ਵਿਚ ਦੱਬ ਕੇ ਮਾਰਨਾ ਜਾਂ ਗਲੇ ਦੀ ਰਗ ਨੱਪ ਕੇ ਮਾਰਨਾ ਇੰਨੀ ਆਮ ਜਿਹੀ ਗੱਲ ਸਮਝੀ ਜਾਂਦੀ ਸੀ ਕਿ ੧੯੭੮ ਦੇ ਅੰਕੜਿਆਂ ਅਨੁਸਾਰ ਭਾਰਤ ਦੀ ਧਰਤੀ 'ਤੇ ਡੇਢ ਕਰੋੜ ਕੁੜੀਆਂ ਦਾ ਘਾਟਾ ਪੈ ਚੁੱਕਿਆ ਸੀ। ਜਿਹੜੇ ਮਾਪੇ ਆਪਣੀਆਂ ਕੁੜੀਆਂ ਨਹੀਂ ਸਨ ਮਾਰਦੇ, ਉਹ ਮੰਡੀ ਵਿਚ ਲੋੜ ਤੇ ਸਪਲਾਈ ਅਨੁਸਾਰ ਆਪਣੀਆਂ ਕੁੜੀਆਂ ਵੇਚ ਦਿੰਦੇ ਸਨ। ਇਸ ਤੋਂ ਇਲਾਵਾ ਵਿਧਵਾ ਸਤੀ ਦੇ ਰਿਵਾਜ ਕਾਰਨ ਕਈ ਵਾਰ ਇਕ ਬੰਦੇ ਨਾਲ ਵਿਆਹੀਆਂ ਕਈ ਔਰਤਾਂ ਇਕੋ ਵੇਲੇ ਜ਼ਿੰਦਾ ਸਾੜ ਦਿੱਤੀਆਂ ਜਾਂਦੀਆਂ ਸਨ। ਇਤਿਹਾਸ ਗਵਾਹ ਹੈ ਕਿ ਇਕੋ ਸਾਲ ਸੰਨ ੧੮੧੭ ਵਿਚ ਇਕੱਲੇ ਬੰਗਾਲ ਵਿਚ ੭੦੦ ਤੋਂ ਵੱਧ ਇਸਤਰੀਆਂ ਅੱਗ ਦੇ ਭਾਂਬੜਾਂ ਵਿਚ ਜਿੰਦਾ ਮਚ ਕੇ ਸਤੀ ਹੋ ਗਈਆਂ ਸਨ। ਕੁੜੀਆਂ ਵਾਸਤੇ ਪੜ੍ਹਾਈ ਦੀ ਮਨਾਹੀ ਸੀ ਕਿਉਂਕਿ ਉਨ੍ਹਾਂ ਸਿਰਫ਼ ਨੌਕਰਾਂ ਵਾਂਗ ਹੀ ਘਰ ਦੀ ਚਾਰਦੀਵਾਰੀ ਅੰਦਰ ਜ਼ਿੰਦਗੀ ਬਤੀਤ ਕਰਨੀ ਹੁੰਦੀ ਸੀ।

ਦੋ ਤੋਂ ਚਾਰ ਸਾਲ ਦੀ ਉਮਰ ਵਿਚ ਬਾਲ-ਵਿਆਹ ਹੋਣਾ ਵੀ ਆਮ ਜਿਹੀ ਹੀ ਗੱਲ ਸੀ। ਘੁੰਡ ਤੋਂ ਬਗੈਰ ਔਰਤਾਂ ਦੇ ਵਿਚਰਨ ਉਤੇ ਮਨਾਹੀ ਹੁੰਦੀ ਸੀ। ਭਾਰਤ ਦੇ ਪ੍ਰਾਚੀਨ ਮੰਦਿਰਾਂ ਵਿਚ ਦੇਵਦਾਸੀਆਂ ਬਣਾ ਕੇ ਨਿੱਕੀਆਂ ਬੱਚੀਆਂ ਨੂੰ ਜਬਰੀ ਪੁਜਾਰੀਆਂ ਦੀ ਕਾਮ-ਤ੍ਰਿਸ਼ਨਾ ਦਾ ਸ਼ਿਕਾਰ ਬਣਾਇਆ

ਜਾਂਦਾ ਸੀ।

ਬਾਲ-ਵਿਧਵਾਵਾਂ ਨੂੰ ਨਰਕ ਤੋਂ ਵੀ ਭੈੜੀ ਜ਼ਿੰਦਗੀ ਬਤੀਤ ਕਰਨ 'ਤੇ ਮਜਬੂਰ ਕੀਤਾ ਜਾਂਦਾ ਸੀ। ਬੰਧਕ ਮਜ਼ਦੂਰ ਵੀ ਉਨ੍ਹਾਂ ਦੀ ਹਾਲਤ ਵੇਖ ਕੇ ਕੰਬ ਉੱਠਦੇ ਸਨ।

ਕੀ ਇਹ ਸਭ ਕੁਝ ਪੜ੍ਹ-ਸੁਣ ਕੇ ਇਹ ਨਹੀਂ ਜਾਪਦਾ ਕਿ ਔਰਤ ਨੂੰ ਪੈਰ ਦੀ ਜੁੱਤੀ, ਬੱਚੇ ਪੈਦਾ ਕਰਨ ਵਾਲੀ ਮਸ਼ੀਨ ਤੇ ਭੋਗ ਵਿਲਾਸ ਦੀ ਵਸਤੂ ਸਮਝ ਕੇ ਇਕ ਜਿਊਂਦੀ ਲਾਸ਼ ਬਣਾ ਦਿੱਤਾ ਗਿਆ ਸੀ? ਧਰਮ ਦੇ ਖੇਤਰ ਵਿਚ ਬੜੇ-ਬੜੇ ਸੁਧਾਰਕ ਆਏ ਪਰ ਕੁਝ ਨਾ ਕਰ ਸਕੇ।

ਮਹਾਨ ਗੁਰੂ, ਗੁਰੂ ਨਾਨਕ ਦੇਵ ਜੀ ਜਿਨ੍ਹਾਂ ਵਿਚ ਇਹ ਤਾਕਤ ਸੀ ਕਿ ਮੁਗਲਾਂ ਦੇ ਰਾਜ ਵਿਚ ਉਨ੍ਹਾਂ ਦੇ ਰਾਜੇ ਬਾਬਰ ਨੂੰ ਜਾਬਰ ਕਹਿ ਸਕਣ, ਨੇ ਹੀ ਇਸਤਰੀਆਂ ਦੇ ਹੱਕ ਵਿਚ ਆਵਾਜ਼ ਚੁੱਕੀ। ਉਸ ਵੇਲੇ ਦਾ ਜਿਹੜਾ ਮੁਹਾਵਰਾ ਲੋਕਾਂ ਨੂੰ ਬਹੁਤ ਛੇਤੀ ਸਮਝ ਆ ਸਕਦਾ ਸੀ, ਉਹ ਵਰਤ ਕੇ ਜਤਾਇਆ ਕਿ ਇਸਤਰੀ ਦੀ ਜਾਤ ਕਿੰਨੀ ਸਨਮਾਨਯੋਗ ਹੈ। ਉਨ੍ਹਾਂ ਕਿਹਾ, ਓ ਭਲਿਓ ਲੋਕੋ ਜਿਨ੍ਹਾਂ ਨੂੰ ਮਾਰ ਰਹੇ ਹੋ, ਉਹ ਤਾਂ ਰਾਜਿਆਂ-ਮਹਾਰਾਜਿਆਂ ਦੀਆਂ ਜਨਮਦਾਤੀਆਂ ਹਨ। ਉਨ੍ਹਾਂ ਸਪੱਸ਼ਟ ਕਿਹਾ ਕਿ ਭਗਤੀ ਕਰਨ ਵਾਸਤੇ ਤੇ ਪ੍ਰਮਾਤਮਾ ਨੂੰ ਪਾਉਣ ਵਾਸਤੇ ਘਰ-ਬਾਰ ਛੱਡਣ ਤੇ ਔਰਤ ਦਾ ਤਿਆਗ ਕਰਨ ਦੀ ਲੋੜ ਨਹੀਂ ਹੈ। ਉਨ੍ਹਾਂ ਆਵਾਜ਼ ਚੁੱਕੀ ਕਿ ਔਰਤ ਪੈਰ ਦੀ ਜੁੱਤੀ ਨਹੀਂ ਬਲਕਿ ਗ੍ਰਹਿਸਥ ਜੀਵਨ ਦਾ ਆਧਾਰ ਹੁੰਦੀ ਹੈ। ਉਨ੍ਹਾਂ ਔਰਤਾਂ ਦੇ ਮਾਣ-ਸਨਮਾਨ ਵਿਚ ਵਾਧਾ ਕਰਦੇ ਹੋਏ ਆਪਣੀ ਭੈਣ ਬੀਬੀ ਨਾਨਕੀ ਨੂੰ ਸਤਿਕਾਰ ਸਹਿਤ 'ਬੇਬੇ' ਕਿਹਾ। ਸ੍ਰੀ ਗੁਰੂ ਅਮਰਦਾਸ ਜੀ ਨੇ ਸਭ ਤੋਂ ਪਹਿਲਾਂ ਸਤੀ ਪ੍ਰਥਾ ਦਾ ਖੰਡਨ ਕੀਤਾ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੀ ਇਸਤਰੀ ਦਾ ਮਹੱਤਵ ਵਧਾਉਣ ਲਈ ਲੰਗਰ ਦੀ ਸੇਵਾ ਆਪਣੀ ਧਰਮਪਤਨੀ ਮਾਤਾ ਖੀਵੀ ਜੀ ਨੂੰ ਸੌਂਪੀ ਸੀ। ਮਾਤਾ ਸਾਹਿਬ ਕੌਰ ਜੀ ਨੂੰ ਖਾਲਸੇ ਦੀ ਮਾਤਾ ਹੋਣ ਦਾ ਮਾਣ ਪ੍ਰਾਪਤ ਹੋਇਆ ਸੀ। ਸਿੰਘ ਸਜਾਉਣ ਲਈ ਅੰਮ੍ਰਿਤ ਛਕਾਉਣ ਵਾਸਤੇ ਵੀ ਬੀਬੀ ਜੀਤੋ ਜੀ ਵਲੋਂ ਹੀ ਪਤਾਸੇ ਪਾਏ ਗਏ ਸੀ। ਮਾਈ ਭਾਗੋ ਜੀ ਨੇ ਵੀ ਬੇਦਾਵਾ ਲਿਖ ਕੇ ਗਏ ਸਿੱਖਾਂ ਨੂੰ ਵਾਪਸ ਮੋੜ ਲਿਆਂਦਾ ਸੀ। ਮਾਤਾ ਸੁੰਦਰੀ ਵੀ ਖਾਲਸੇ ਦੀ ਅਗਵਾਈ ਕਰਦੇ ਰਹੇ ਹਨ ਤੇ ਬੀਬੀ ਅਨੂਪ ਕੌਰ ਨੇ ਵੀ ਖਾਲਸੇ ਦੀ ਸ਼ਾਨ ਕਾਇਮ ਰੱਖਣ ਲਈ ਮਲੇਰਕੋਟਲੇ ਦੇ ਨਵਾਬ ਦੀ ਕਾਮ ਵਾਸ਼ਨਾ ਤੋਂ ਬਚਣ ਲਈ ਸ਼ਹੀਦੀ ਪਾ ਲਈ ਸੀ।

ਸਿੰਘਣੀਆਂ ਨੇ ਆਪਣੇ ਬੱਚਿਆਂ ਦੇ ਟੋਟੇ ਆਪਣੇ ਗੱਲਾਂ 'ਚ ਪੁਆ ਕੇ ਇਹ ਸਾਬਤ ਕਰ ਦਿੱਤਾ ਕਿ ਉਹ ਕਿਸੇ ਵੀ ਕੀਮਤ 'ਤੇ ਸਿੱਖੀ ਸਿਦਕ ਨਹੀਂ ਹਾਰਨਗੀਆਂ।

ਸਿੱਖ ਮਤ ਵਿਚ ਬੇਟੀ, ਬੇਟੇ ਤੋਂ ਘੱਟ ਨਹੀਂ ਮੰਨੀ ਜਾਂਦੀ ਤੇ ਲੜਕੀਆਂ ਨੂੰ ਜੰਮਦੇ ਸਾਰ ਮਾਰਨ 'ਤੇ ਸਖਤ ਮਨਾਹੀ ਹੈ। ਲੜਕੀਆਂ ਦੇ ਵਿਆਹ ਦਾ ਦਾਨ ਲੈਣ ਨੂੰ ਵੀ ਬਹੁਤ ਮਾੜਾ ਮੰਨਿਆ ਜਾਂਦਾ ਹੈ। ਇਹ ਤਾਂ ਸਨ ਫੁਟਕਲ ਮਿਸਾਲਾਂ ਜਿਨ੍ਹਾਂ ਤੋਂ ਬਾਬਾ ਰਾਮ ਸਿੰਘ ਜੀ ਨੇ ਜ਼ਰੂਰ ਅਗਵਾਈ ਲਈ ਹੋਵੇਗੀ ਪਰ ਜੇ ਅੱਜ ਪਿਛਲ-ਝਾਤ ਨਾਲ ਨਾਮਧਾਰੀ ਇਤਿਹਾਸ ਵਲ ਨਿਗ੍ਹਾ ਮਾਰੀਏ ਤਾਂ ਜਿਸ ਤਰ੍ਹਾਂ ਇਸਤਰੀ ਜਾਤੀ ਦੀ ਬਿਹਤਰੀ ਲਈ ਉਪਰਾਲੇ ਕੀਤੇ, ਉਹ ਬੇਮਿਸਾਲ ਹਨ।

ਬਾਬਾ ਰਾਮ ਸਿੰਘ ਜੀ ਨੇ ਕੁੜੀਆਂ ਨਾ ਮਾਰਨ ਦਾ ਐਲਾਨ ਕੀਤਾ ਕਿ ਅਜਿਹਾ ਕਰਨਾ ਪਾਪ ਹੁੰਦਾ ਹੈ। ਉਨ੍ਹਾਂ ਸਪੱਸ਼ਟ ਕਹਿ ਦਿੱਤਾ ਕਿ ਇਸ ਤਰ੍ਹਾਂ ਕਰਨ ਨਾਲ ਖਾਲਸੇ ਦੀ ਸਮਾਪਤੀ ਹੋ ਜਾਵੇਗੀ ਕਿਉਂਕਿ ਅਸੀਂ ਆਪਣੇ ਬੀਜ ਦਾ ਆਪ ਹੀ ਨਾਸ ਕਰ ਦੇਵਾਂਗੇ। ਉਨ੍ਹਾਂ ਪੂਰੇ ਜ਼ੋਰ-ਸ਼ੋਰ ਨਾਲ ਸਦੀਆਂ ਤੋਂ ਵਿਧਵਾ ਵਿਆਹਾਂ 'ਤੇ ਲੱਗੀ ਰੋਕ ਨੂੰ ਤੋੜਨ ਦਾ ਯਤਨ ਕੀਤਾ ਤੇ ਸਭ ਨੂੰ ਸਮਝਾਇਆ ਕਿ ਔਰਤ ਵੀ ਇਕ ਰੂਹਦਾਰ ਪ੍ਰਾਣੀ ਹੈ ਤੇ ਉਸ ਦੀਆਂ ਵੀ ਸਧਰਾਂ ਹੁੰਦੀਆਂ ਹਨ। ਇਸੇ ਲਈ ਭਰ ਜਵਾਨੀ ਵਿਚ ਨਰਕ ਵਰਗਾ ਜੀਵਨ ਬਤੀਤ ਕਰਨ ਨਾਲੋਂ ਉਸ ਦਾ ਦੁਬਾਰਾ ਵਿਆਹ ਕਰਨ ਵਾਸਤੇ ਪ੍ਰੇਰਿਆ। ਉਨ੍ਹਾਂ ਬਹੁਤ ਵਧੀਆ ਤਰੀਕੇ ਨਾਲ ਸਮਝਾਇਆ ਕਿ ਜੇ ਕਿਸੇ ਆਦਮੀ ਦਾ ਪੁੱਤਰ ਆਪਣੀ ਪਤਨੀ ਦੇ ਮਰ ਜਾਣ 'ਤੇ ਦੂਜਾ ਵਿਆਹ ਕਰ ਸਕਦਾ ਹੈ ਤਾਂ ਉਸੇ ਆਦਮੀ ਦੀ ਧੀ ਨੂੰ ਅਜਿਹਾ ਹੱਕ ਕਿਉਂ ਨਾ ਹੋਵੇ? ਬਾਬਾ ਰਾਮ ਸਿੰਘ ਨੇ ਕਿਹਾ ਕਿ ਕਿਸੇ ਲੋੜਵੰਦ ਦਾ ਘਰ ਵੱਸ ਜਾਵੇ ਤੇ ਉਸ ਦੇ ਹਉਕਿਆਂ ਨੂੰ ਖੇੜਿਆਂ ਵਿਚ ਬਦਲ ਦਿੱਤਾ ਜਾਵੇ ਤਾਂ ਇਸ ਨੂੰ ਪੁੰਨ ਮੰਨਿਆ ਜਾਣਾ ਚਾਹੀਦਾ ਹੈ।

ਇਸੇ ਹੀ ਤਰ੍ਹਾਂ ਨੂੰਹਾਂ ਨੂੰ ਆਪਣੀਆਂ ਅਸਲ ਧੀਆਂ ਮੰਨਣ ਨੂੰ ਕਿਹਾ ਤਾਂ ਜੋ ਉਨ੍ਹਾਂ ਉਤੇ ਹੁੰਦੇ ਜ਼ੁਲਮ ਘਟ ਜਾਣ।

ਇਸਤਰੀ ਜਾਤੀ ਨੂੰ ਨਿਰਾਦਰ ਦੀ ਬਜਾਏ ਮਾਣ-ਸਤਿਕਾਰ ਤੇ ਬਰਾਬਰੀ ਦਿਵਾਉਣ ਲਈ ਸਭ ਤੋਂ ਪਹਿਲਾਂ ਬਾਲ-ਵਿਆਹ ਦਾ ਸਖਤੀ ਨਾਲ ਵਿਰੋਧ ਕੀਤਾ। ਫਿਰ ਸਿਰਫ ਚੌਕੇ-ਚੁੱਲ੍ਹੇ ਵਿਚ ਰੁਲ ਜਾਣ ਨਾਲੋਂ ਉਨ੍ਹਾਂ ਦੀ ਪੜ੍ਹਾਈ ਉਤੇ ਜ਼ੋਰ ਪਾਇਆ ਤਾਂ ਜੋ ਪੜ੍ਹ-ਲਿਖ ਕੇ ਇਸਤਰੀ ਕੁਝ ਬਣ ਸਕੇ ਤੇ ਘਰ ਦੇ ਬਾਕੀ ਕੰਮਕਾਰ ਵਿਚ ਮਦਦ ਕਰ ਸਕੇ ਅਤੇ

ਭਾਈਚਾਰਕ ਮੇਲਿਆਂ ਵਿਚ ਹਿੱਸਾ ਲੈ ਸਕੇ।

ਉਨ੍ਹਾਂ ਮਾਂ-ਬੋਲੀ ਪੜ੍ਹਨ ਉਤੇ ਬਹੁਤ ਜ਼ੋਰ ਦਿੱਤਾ ਤੇ ਅੱਜ ਅਸੀਂ ਯੂਨੈਸਕੋ ਵਰਗੀਆਂ ਉੱਚੇ ਮਿਆਰ ਦੀਆਂ ਵਿਸ਼ਵ ਵਿਆਪੀ ਸੰਸਥਾਵਾਂ ਦੇ ਐਲਾਨਾਂ ਤੋਂ ਸੂਚਨਾਵਾਂ ਲੈ-ਲੈ ਕੇ ਆਪਣੀਆਂ ਸਰਕਾਰਾਂ ਤੇ ਆਪਣੇ ਲੋਕਾਂ ਨੂੰ ਦੱਸਦੇ ਫਿਰਦੇ ਹਾਂ ਕਿ ਮਾਂ-ਬੋਲੀ ਦੇ ਗਿਆਨ ਦੀ ਕਿੰਨੀ ਭਾਰੀ ਅਹਿਮੀਅਤ ਹੈ। ਬਾਬਾ ਰਾਮ ਸਿੰਘ ਨੂੰ ਇਸ ਅਹਿਮੀਅਤ ਦੀ ਉਸ ਸਮੇਂ ਵਿਚ ਹੀ ਜਾਣਕਾਰੀ ਤੋਂ ਸਿੱਧ ਹੈ ਕਿ ਉਨ੍ਹਾਂ ਦੀ ਸੋਚ ਕਿੰਨੀ ਤੰਦਰੁਸਤ ਤੇ ਉਸਾਰੂ ਸੀ।

ਘੁੰਡ ਦੇ ਓਹਲੇ ਤੋਂ ਕੱਢ ਕੇ ਕੁੜੀਆਂ ਦੇ ਹੱਕ ਵਿਚ ਆਵਾਜ਼ ਚੁੱਕਦੇ ਹੋਏ ਬੜੀ ਸਖਤੀ ਨਾਲ ਬਾਬਾ ਰਾਮ ਸਿੰਘ ਜੀ ਨੇ ਕੁੜੀਆਂ ਨੂੰ ਨਾ ਵੇਚਣ ਲਈ ਹੁਕਮ ਦਿੱਤਾ। ਉਨ੍ਹਾਂ ਇਸ ਨੂੰ ਬਹੁਤ ਵੱਡਾ ਕੁਕਰਮ ਮੰਨਿਆ ਕਿ ਇਹ ਸਿਰਫ਼ ਹੱਡ-ਮਾਸ ਹੀ ਨਹੀਂ, ਜਿਊਂਦੀ-ਜਾਗਦੀ ਕੁਦਰਤੀ ਦਾਤ ਹੈ, ਜਿਸ ਦਾ ਅਪਮਾਨ ਕਰਨਾ ਪ੍ਰਮਾਤਮਾ ਦੇ ਅਪਮਾਨ ਕਰਨ ਦੇ ਬਰਾਬਰ ਹੈ।

ਇਕ ਤਰੀਕੇ ਨਾਲ ਤਾਂ ਇਨ੍ਹਾਂ ਬਚਨਾਂ ਨਾਲ ਇਸਤਰੀ ਜਾਤੀ ਨੂੰ ਮੁਕਤੀ ਦਾ ਸਾਧਨ ਹੀ ਮਿਲ ਗਿਆ ਸੀ। ਬਾਬਾ ਰਾਮ ਸਿੰਘ ਦੀ ਹੌਸਲਾ-ਅਫ਼ਜਾਈ ਨਾਲ ਇਸਤਰੀ ਜਾਤੀ ਨੂੰ ਸ਼ਕਤੀ ਮਿਲ ਗਈ ਤੇ ਇਸਤਰੀ ਪ੍ਰਤੀ ਅਨਾਦਰ ਦੀ ਭਾਵਨਾ ਵੀ ਘਟ ਗਈ।

ਇਸਤਰੀ ਨੂੰ ਬਰਾਬਰੀ ਦੇ ਥੜ੍ਹੇ ਉਤੇ ਖੜ੍ਹਾ ਕਰਨ ਦੀ ਇੱਛਾ ਬਾਬਾ ਰਾਮ ਸਿੰਘ ਦੇ ਅੰਦਰ ਏਨੀ ਬਲਵਾਨ ਸੀ ਕਿ ਉਨ੍ਹਾਂ ਨੇ ਸਿੱਖਾਂ ਦੀ ਮੁੱਖ ਧਾਰਾ ਵਿਚ ਅੰਮ੍ਰਿਤ ਛਕਾਉਣ ਦੀ ਰਸਮ ਵਿਚ ਵੀ ਤਬਦੀਲੀ ਲਿਆ ਕੇ ਇਸਤਰੀ ਨੂੰ ਖੰਡੇ ਦਾ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿੱਤਾ।

ਬਾਬਾ ਰਾਮ ਸਿੰਘ ਨੇ ਔਰਤ ਨੂੰ ਪਰਾਧੀਨਤਾ ਦੇ ਜੀਵਨ ਵਿਚੋਂ ਕੱਢ ਕੇ ਉੱਤਮ ਜੀਵਨ ਬਤੀਤ ਕਰਨ ਦੀ ਦਾਤ ਬਖਸ਼ੀ। ਇਸ ਆਦਮੀ ਤੇ ਔਰਤ ਦੀ ਸੰਪੂਰਨ ਬਰਾਬਰੀ ਦਾ ਨਤੀਜਾ ਇਹ ਹੋਇਆ ਕਿ ਆਜ਼ਾਦੀ ਦੀ ਲੜਾਈ ਵਿਚ ਔਰਤਾਂ ਨੇ ਜਥੇਬੰਦੀਆਂ ਬਣਾ ਲਈਆਂ। ਇਹ ਮਹਾਂਸ਼ਕਤੀ ਨੂੰ ਪੈਦਾ ਕਰਨ ਦਾ ਸਿਹਰਾ ਬਾਬਾ ਰਾਮ ਸਿੰਘ ਜੀ ਨੂੰ ਹੀ ਜਾਂਦਾ ਹੈ।

ਵੀਰਾਂਗਣਾਂ ਦਾ ਦਰਜਾ ਦੇ ਕੇ ਅਤੇ ਸੁਤੰਤਰਤਾ ਦਾ ਝੰਡਾ ਹੱਥ ਵਿਚ ਫੜਾ ਕੇ ਆਜ਼ਾਦੀ ਦੀ ਲੜਾਈ ਵਿਚ ਔਰਤਾਂ ਦਾ ਯੋਗਦਾਨ ਪੁਆ ਕੇ ਬਾਬਾ ਰਾਮ ਸਿੰਘ ਨੇ ਸਾਬਤ ਕਰ ਦਿੱਤਾ ਕਿ ਔਰਤਾਂ ਵੀ ਆਪਣੀ ਸ਼ਕਤੀ ਨਾਲ ਬਰਤਾਨਵੀ ਰਾਜ ਦੇ ਸੰਘਣੇ ਬੱਦਲਾਂ ਨੂੰ ਛੰਡ ਸਕਦੀਆਂ ਹਨ।

ਬਾਬਾ ਰਾਮ ਸਿੰਘ ਨੇ ਵਿਆਹ ਉਤੇ ਕੀਤੇ ਜਾਂਦੇ ਫਾਲਤੂ ਖਰਚੇ ਅਤੇ ਦਾਜ 'ਤੇ ਵੀ ਸਖਤੀ ਨਾਲ ਰੋਕ ਲਾਈ। ਅੱਜ ਦੇ ਦਿਨ ਜੇ ਝਾਤ ਮਾਰੀਏ ਤਾਂ ਯੂ. ਐਨ. ਦੀ ਰਿਪੋਰਟ ਮੁਤਾਬਿਕ ਵੀਹ ਫੀਸਦੀ ਤੋਂ ਪੰਝੀ ਫੀਸਦੀ ਪੰਜਾਬੀ ਮੁੰਡੇ ਕੁਆਰੇ ਰਹਿ ਰਹੇ ਹਨ ਕਿਉਂਕਿ ਅਣਜੰਮੀਆਂ ਤੇ ਨਵਜੰਮੀਆਂ ਕੁੜੀਆਂ ਮਾਰਨ ਕਰਕੇ ਇਨ੍ਹਾਂ ਦੀ ਗਿਣਤੀ ਘੱਟ ਚੁੱਕੀ ਹੈ। ਇਸ ਗਿਣਤੀ ਵਿਚ ਸਾਢੇ ਦਸ ਲੱਖ ਕੁੜੀਆਂ ਹਰ ਸਾਲ ਹੋਰ ਮਾਰ ਕੇ ਕਤਲਾਂ ਦੀ ਗਿਣਤੀ ਵਿਚ ਲਗਾਤਾਰ ਵਾਧਾ ਹੋਈ ਜਾ ਰਿਹਾ ਹੈ। ਨਤੀਜੇ ਵਜੋਂ ਢਾਈ ਕਰੋੜ ਔਰਤਾਂ ਦੀ ਕਮੀ ਤਾਂ ਹੁਣ ਤੱਕ ਹੋ ਚੁੱਕੀ ਹੈ। ਜੇ ਇਨ੍ਹਾਂ ਕਤਲਾਂ ਨੂੰ ਸਖਤੀ ਨਾਲ ਠੱਲ੍ਹ ਨਾ ਪਾਈ ਗਈ ਤਾਂ ਅਗਲੇ ਵੀਹ ਸਾਲਾਂ ਬਾਅਦ ਲਗਭਗ ਸੱਤਰ ਫੀਸਦੀ ਪੰਜਾਬੀ ਮੁੰਡੇ ਕੁਆਰੇ ਰਹਿ ਜਾਣਗੇ। ਜੇ ਅੱਜ ਦੇ ਦਿਨ ਪੂਰੇ ਪੰਜਾਬ ਵਿਚ ਹਰ ਹਜ਼ਾਰ ਮੁੰਡਿਆਂ ਪਿੱਛੇ ਸਿਰਫ ੭੫੦ ਦੇ ਕਰੀਬ ਕੁੜੀਆਂ ਹੀ ਬਚ ਰਹੀਆਂ ਹਨ, ਤਾਂ ਮੈਨੂੰ ਦੱਸਿਆ ਗਿਆ ਹੈ ਕਿ ਪ੍ਰੋ. ਜੋਗਿੰਦਰ ਸਿੰਘ ਮੁਖੀ ਨਾਮਧਾਰੀ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਨੁਸਾਰ Proceedings of Indian History Congress 2005-06 ਵਿਚ ਪੜ੍ਹੇ ਪੇਪਰ ਵਿਚ Session 66-Namdhari Sabha of Punjab) ਜ਼ਿਲ੍ਹਾ ਗੁਰਦਾਸਪੁਰ ਵਿਚ ਨਾਮਧਾਰੀ ਸਿੱਖਾਂ ਵਿਚ ਹਰ ਹਜ਼ਾਰ ਮੁੰਡਿਆਂ ਪਿਛੇ ੯੪੦ ਕੁੜੀਆਂ ਹਨ। ਦੂਜਾ ਪਰਚਾ Punjab History Conference-March 2006 ਵਿਚ ਦੱਸਿਆ ਗਿਆ ਕਿ ਕਪੂਰਥਲੇ ਵਿਚ ਨਾਮਧਾਰੀ ਸਿੱਖਾਂ ਵਿਚ ਹਰ ਹਜ਼ਾਰ ਮੁੰਡਿਆਂ ਪਿਛੇ ੯੦੦ ਕੁੜੀਆਂ ਹਨ। ਨਾਮਧਾਰੀਆਂ ਵਿਚ ਇਹ ਗਿਣਤੀ ਹਾਲੇ ਵੀ ਹਰ ਹਜ਼ਾਰ ਪਿੱਛੇ ੯੦੦ ਤੋਂ ਉਪਰ ਹੋਵੇ ਤਾਂ ਇਹ ਕਿੰਨੀ ਚੌਂਕਾ ਦੇਣ ਵਾਲੀ ਖਬਰ ਹੈ ਕਿ ਜੇ ਇਹ ਸੱਚ ਹੈ ਤਾਂ ਵਿਸ਼ਵ ਪੱਧਰ ਉਤੇ ਇਸ ਨੂੰ ਪਹੁੰਚਾਉਣ ਦੀ ਲੋੜ ਹੈ।

ਮੈਨੂੰ ਨਾਮਧਾਰੀ ਪਰਿਵਾਰਾਂ ਵਿਚ ਵਿਚਰਨ ਦਾ ਮੌਕਾ ਨਹੀਂ ਮਿਲਿਆ। ਜਿਸ ਤਰ੍ਹਾਂ ਅੰਦਰ ਵੜ ਕੇ ਕੋਈ ਖੋਜ ਕਰਦਾ ਹੈ, ਮੈਂ ਉਸ ਤਰ੍ਹਾਂ ਦੀ ਬਕਾਇਦਾ ਖੋਜ ਨਹੀਂ ਕਰ ਸਕੀ। ਇਹ ਕੰਮ ਕਿਸੇ ਯੂਨੀਵਰਸਿਟੀ ਨੂੰ ਯੂ. ਜੀ. ਸੀ. ਦੀ ਯੋਜਨਾ ਹੇਠ ਕਰਨਾ ਚਾਹੀਦਾ ਹੈ ਤਾਂ ਜੋ ਅਸੀਂ ਬਾਬਾ ਜੀ ਦੇ ਚਲਾਏ

ਇਸਤਰੀ ਜਾਤੀ ਨੂੰ ਬਰਾਬਰੀ ਤੇ ਸਤਿਕਾਰ ਦਿਵਾਉਣ ਦੇ ਅਭਿਆਸ ਦੇ ਪ੍ਰਮਾਣਿਕ ਨਤੀਜਿਆਂ ਉਤੇ ਪਹੁੰਚ ਸਕੀਏ।

ਮੇਰੀ ਖੁਸ਼ਕਿਸਮਤੀ ਹੈ ਕਿ ਮੈਨੂੰ ਜਿਊਂਦੇ ਜੀਅ ਨਾਮਧਾਰੀਆਂ ਬਾਰੇ ਜਾਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਇਨ੍ਹਾਂ ਦੀ ਸ਼ਹਾਦਤ ਦੀ ਮਿਸਾਲ ਦੁਨੀਆ ਵਿਚ ਕਿਤੇ ਨਹੀਂ ਮਿਲਦੀ। ਸਾਡੇ ਵਿਚੋਂ ਕੋਈ ਇਕ ਸ਼ਹੀਦ ਹੋ ਜਾਏ ਤਾਂ ਅਸੀਂ ਉਹ ਦਿਨ ਮਨਾਉਂਦੇ ਹਾਂ ਤੇ ਉਸ 'ਤੇ ਫ਼ਖ਼ਰ ਕਰਦੇ ਹਾਂ।

ਇਥੇ ੬੬ ਗੁਰੂ ਦੇ ਸਿੱਖ ਤੋਪਾਂ ਨਾਲ ਉਡਾਏ ਗਏ। ਇਹ ਬੇਮਿਸਾਲ ਹੈ।

ਇਹ ਨਿੱਕੀ ਸੰਪ੍ਰਦਾਇ ਜਿਸ ਵਿਚ ਉਸ ਵੇਲੇ ਕੁੱਲ ਹਜ਼ਾਰਾਂ ਬੰਦੇ ਹੁੰਦੇ ਸਨ ਲੱਖਾਂ ਨਹੀਂ, ਵਿਚੋਂ ਵੀ ੬੬ ਲਾਸਾਨੀ ਸ਼ਹੀਦ ਹੋਣ ਤਾਂ ਮਾਣ ਵਾਲੀ ਗੱਲ ਹੈ।

ਮੈਂ ਇਤਿਹਾਸਕਾਰ ਨਹੀਂ ਹਾਂ ਪਰ ਇਹ ਇਤਿਹਾਸਕਾਰਾਂ ਦਾ ਕੰਮ ਹੈ ਕਿ ਉਹ ਸਾਨੂੰ ਸਪੱਸ਼ਟ ਕਰਕੇ ਦੱਸਣ ਕਿ ਜਿਸ ਸਮੇਂ ਬਾਬਾ ਰਾਮ ਸਿੰਘ ਆਪਣੇ ਦੇਸੀ ਅਨੁਭਵੀ ਗਿਆਨ ਨਾਲ ਨਾਰੀ ਦੇ ਉਧਾਰ ਨੂੰ ਆਪਣੇ ਧਰਮ ਦਾ ਹਿੱਸਾ ਬਣਾ ਕੇ ਪੇਸ਼ ਕਰ ਰਹੇ ਸਨ, ਉਸ ਵੇਲੇ ਭਾਰਤ ਵਿਚ ਦੇਸੀ ਜਾਂ ਵਿਦੇਸ਼ੀ ਪ੍ਰਭਾਵਾਂ ਹੇਠ ਇਸ ਤਰ੍ਹਾਂ ਦੀ ਕੋਈ ਨਾਰੀ ਪੱਖੀ ਲਹਿਰ ਕਿਤੇ ਵੇਖਣ ਵਿਚ ਆਉਂਦੀ ਹੈ ਕਿ ਨਹੀਂ। ਪਰ ਆਉਂਦੀ ਹੋਵੇ ਜਾਂ ਨਾ, ਮੇਰੀ ਤੁਛ ਰਾਏ ਅਨੁਸਾਰ ਜੋ ਆਵਾਜ਼ ਭੈਣੀ ਸਾਹਿਬ ਦੇ ਰਿਸ਼ੀ ਨੇ ਬੁਲੰਦ ਕੀਤੀ, ਉਸ ਦੀ ਪੂਰੀ ਜਾਣਕਾਰੀ ਅਜੇ ਤੱਕ ਅਸੀਂ ਆਪਣੇ ਦੇਸ਼ ਵਾਸੀਆਂ ਨੂੰ ਨਹੀਂ ਦੇ ਸਕੇ। ਜੇ ਅਸੀਂ ਇਸ ਪ੍ਰਚਾਰ ਨੂੰ ਮੁਹਿੰਮ ਬਣਾ ਕੇ ਹੋਰ ਕਿਤੇ ਵੀ ਨਾ ਪ੍ਰਚਾਰੀਏ ਪਰ ਸਿੱਖ ਜਨਤਾ ਦੇ ਘਰ-ਘਰ ਇਸ ਸੁਨੇਹੇ ਨੂੰ ਆਪਣਾ ਵਿਰਸਾ ਮੰਨ ਕੇ ਪਹੁੰਚਾ ਸਕੀਏ ਤਾਂ ਵੀ ਇਹ ਇਕ ਵੱਡਾ ਪੁੰਨ ਹੋਵੇਗਾ।

ਜੇ ਮੇਰੇ ਇਸ ਲੇਖ ਰਾਹੀਂ ਕਿਸੇ ਵੀ ਸੰਪ੍ਰਦਾਇ ਦੇ ਕਿਸੇ ਵੀ ਬੰਦੇ ਦੇ ਦਿਲ ਨੂੰ ਠੇਸ ਲੱਗੀ ਹੋਵੇ ਤਾਂ ਮੈਂ ਇਕ ਵਾਰ ਫੇਰ ਖ਼ਿਮਾ ਮੰਗਦੀ ਹਾਂ ਕਿਉਂਕਿ ਮੇਰਾ ਇਹ ਲੇਖ ਲਿਖਣ ਦਾ ਮਕਸਦ ਸਿਰਫ਼ ਔਰਤ ਜਾਤ ਨੂੰ ਉਸ ਦਾ ਯੋਗ ਸਥਾਨ ਦਿਵਾਉਣ ਨਾਲ ਹੈ। ਦਰਅਸਲ ਮੇਰੇ ਲਈ ਹਰ ਉਹ ਇਨਸਾਨ ਪੂਜਣਯੋਗ ਹੈ ਜਿਸ ਦੇ ਦਿਲ ਅੰਦਰ ਮਨੁੱਖਤਾ ਲਈ ਦਰਦ ਹੋਵੇ। ਅਜਿਹੇ ਇਨਸਾਨ ਅੱਗੇ ਮੇਰਾ ਸਿਰ ਨਿਊਂਦਾ ਹੈ।

*੨੮ ਪ੍ਰੀਤ ਨਗਰ, ਲੋਅਰ ਮਾਲ,*
*ਪਟਿਆਲਾ।*
*ਫੋਨ- ੦੧੭੫-੨੨੧੬੭੮੭*

(ਰੋਜ਼ਾਨਾ ਅਜੀਤ ੨ ਫਰਵਰੀ ਅਤੇ ੯ ਫਰਵਰੀ ੨੦੦੯ ਨੂੰ ਦੋ ਕਿਸ਼ਤਾਂ ਵਿਚ ਛਪਿਆ ਲੇਖ। ਅਜੀਤ ਦੇ ਧੰਨਵਾਦ ਸਹਿਤ)

---

# ਫਗਣ ਫੇਰ ਕਦੀ ਆਵੀਂ

*—ਜਗਦੀਸ਼ ਸਿੰਘ ਵਰਿਆਮ*

ਹੋਲੀ ਦਾ ਤਿਉਹਾਰ ਭਾਰਤ ਵਿਚ ਖੁਸ਼ੀਆਂ ਤੇ ਚਾਵਾਂ ਮਲਹਾਰਾਂ ਦੇ ਤਿਉਹਾਰ ਵਜੋਂ ਮਣਾਇਆ ਜਾਂਦਾ ਹੈ। ਭਾਵੇਂ ਮਧ ਭਾਰਤ ਦੇ ਪ੍ਰਾਂਤਾਂ ਵਿਚ ਤਾਂ ਇਹ ਆਪਣੇ ਜੋਬਨ ਤੇ ਹੁੰਦਾ ਹੈ। ਪਰ ਪੰਜਾਬ ਵਿਚ ਵੀ ਇਸ ਦਾ ਆਪਣਾ ਮਹੱਤਵ ਹੈ। ਫੱਗਣ ਦੀ ਪੂਰਣਮਾਸ਼ੀ ਨੂੰ ਆਉਣ ਵਾਲਾ ਇਹ ਤਿਉਹਾਰ ਪੂਰਾ ਹਫਤਾ ਮਣਾਇਆ ਜਾਂਦਾ ਹੈ। ਅਤੇ ਇਸੇ ਕਰ ਕੇ ਫਗਣ (ਜਾਂ ਫਾਗ) ਅਤੇ ਹੋਲੀ ਇਕ ਮਿਕ ਹੋ ਗਏ ਹਨ। ਰੁੱਤਾਂ ਦੀ ਸਿਰਤਾਜ ਬਸੰਤ ਰੁੱਤ ਵੀ ਇਸ ਸਮੇਂ ਜੋਬਨ ਤੇ ਹੁੰਦੀ ਹੈ। ਧਰਤੀ ਮਣਮੋਹਣਾ ਰੂਪ ਵਟਾਉਂਦੀ ਹੈ। ਪੰਜਾਬੀ ਲੋਕ ਗੀਤ ਵਿਚ ਇਸ ਮਹੀਨੇ ਬਾਰੇ ਕਿਹਾ ਹੈ—

ਫੱਗਣ ਮਹੀਨੇ ਮੀਂਹ ਪੈ ਜਾਂਦਾ,
ਲਗਦਾ ਕਰੀਰੀਂ ਬਾਟਾ।
ਸਰ੍ਹੋਂ ਨੂੰ ਤਾਂ ਫੁੱਲ ਲੱਗ ਜਾਂਦੇ,
ਛੋਲਿਆਂ ਨੂੰ ਪਵੇ ਪਟਾਕਾ।
ਸ਼ੌਕ ਨਾਲ ਜੱਟ ਪਾਉਂਦੇ ਗਿੱਧਾ,
ਰੱਬ ਸਭਨਾਂ ਦਾ ਰਾਖਾ,
ਬਸੰਤੀ ਫੁੱਲਾ ਵੇ, ਆ ਕੇ ਦੇ ਜਾ ਝਾਕਾ।

ਪੰਜਾਬੀ ਦਾ ਇਹ ਹੋਰ ਲੋਕ ਗੀਤ ਸਰ੍ਹੋਂ ਦੇ ਭਰੇ ਬੀਜੇ ਖੇਤਾਂ ਅਤੇ ਹੋਲੀ ਦਾ ਜ਼ਿਕਰ ਇੰਜ ਕਰਦਾ ਹੈ—

ਫੱਗਣ ਦੇ ਮਹੀਨੇ ਸਰ੍ਹੋਂ ਖੇਤੀ ਫੁੱਲੀ ਏ।
ਹੋਲੀ ਦੀ ਬਹਾਰ ਵੀ ਤਾਂ ਧਰਤੀ ਤੇ ਡੁੱਲੀ ਏ।

ਫੱਗਣ ਮਹੀਨਾ ਹੋਲੀ ਤੇ ਰੰਗ ਲਿਆਉਂਦਾ ਹੈ ਤੇ ਜਿਨ੍ਹਾਂ ਦੇ ਪਿਆਰੇ ਘਰ ਹੁੰਦੇ ਹਨ ਉਹ ਮਨਾਉਂਦੇ ਹਨ—

ਫੱਗਣ ਮਹੀਨੇ ਵੇ ਲਾਲ, ਹੋਲੀ ਰੰਗ ਲਿਆਈ,
ਜਿਨ੍ਹਾਂ ਘਰ ਲਾਲ ਆਏ ਰੱਜ ਕੇ ਮਨਾਈ।

ਅਤੇ
ਫੱਗਣ ਖੇਡਾਂਗੇ ਹੋਲੀ, ਚੰਨਾ ਘਰੇ ਵੇ ਰਹੀਂ।
ਰੁੱਖਾ ਸੁੱਖਾ ਖਾ ਕੇ ਲਾਲ, ਘਰੇ ਵੇ ਰਹੀਂ।

ਦਸਮ ਗ੍ਰੰਥ ਵਿਚ ਸ੍ਰੀ ਕ੍ਰਿਸ਼ਨ ਜੀ ਦੁਆਰਾ ਹੋਲੀ ਖੇਡਣ ਦਾ ਜ਼ਿਕਰ ਕਰਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਫਰਮਾਉਂਦੇ ਹਨ ਕਿ ਮਾਘ ਪਿਛੋਂ ਫੱਗਣ ਵਿਚ ਹੋਲੀ ਆਉਣ ਤੇ ਕਿਵੇਂ ਕ੍ਰਿਸ਼ਨ ਜੀ ਗੋਪੀਆਂ ਨਾਲ ਹੋਲੀ ਖੇਡਦੇ, ਗੀਤ ਗਾਉਂਦੇ ਅਤੇ ਧਮਾਰ ਤਾਲ ਤੇ ਨਾਚ ਕਰਦੇ ਹਨ—

ਮਾਘ ਬਤੀਤਿ ਭਏ ਰੁਤ ਫਾਗੁਨ,
ਆਇ ਗਈ ਸਭ ਖੇਲਤ ਹੋਰੀ,
ਗਾਵਤ ਗੀਤ ਬਜਾਵਤ ਤਾਲ,
ਕਹੈ ਮੁਖ ਤੇ ਭਰੂਆ ਮਿਲ ਜੋਰੀ,
ਡਾਰਤ ਹੈ ਅਲਿਤਾ ਬਨਿਤਾ,
ਛਟਿਕਾ ਸੰਗ ਮਾਰਤ ਬੈਸਨ ਥੋਰੀ,
ਖੇਲਤ ਸਾਮ ਧਮਾਰ ਅਨੂਪ,
ਮਹਾ ਮਿਲਿ ਸੁੰਦਰਿ ਸਾਂਵਲ ਗੋਰੀ।

ਇਹ ਹੋਲੀ ਦਾ ਤਿਉਹਾਰ ਜੁਗਾਂ ਤੋਂ ਖੁਸ਼ੀਆਂ ਖੇੜਿਆਂ ਹਾਸਿਆਂ ਤੇ ਠੱਠੇ ਮਖੌਲਾਂ ਦੇ ਤਿਉਹਾਰ ਵਜੋਂ ਚਲਿਆ ਆ ਰਿਹਾ ਹੈ ਜਿਸ ਦਿਨ ਲੋਕ ਨਸਲ ਜਾਤ ਦੇ ਭਿੰਨ ਭੇਦ ਭੁੱਲ ਕੇ ਇਕ ਮਿਕ ਹੋ ਖੁਸ਼ੀਆਂ ਮਨਾਉਂਦੇ ਹਨ। ਸਿਖ ਗੁਰੂ ਸਾਹਿਬਾਨ ਨੇ ਇਸ ਤਿਉਹਾਰ ਨੂੰ ਭਾਵੇਂ ਅਧਿਆਤਮਕ ਰੰਗ ਦਿੱਤਾ ਪਰ ਇਸ ਪ੍ਰਤੀਕ ਖੁਸ਼ੀਆਂ ਅਨੰਦ ਅਤੇ ਮੰਗਲਾਚਾਰ ਦਾ ਹੀ ਰਿਹਾ। ਗੁਰੂ ਅਰਜਨ ਦੇਵ ਵੀ ਬਸੰਤ ਰਾਗ ਵਿਚ ਲਿਖਦੇ ਹਨ—

ਗੁਰੁ ਸੇਵਉ ਕਰਿ ਨਮਸਕਾਰ॥
ਆਜੁ ਹਮਾਰੈ ਮੰਗਲਚਾਰ॥
ਆਜੁ ਹਮਾਰੈ ਮਹਾ ਅਨੰਦ॥
ਚਿੰਤ ਲਥੀ ਭੇਟੇ ਗੋਬਿੰਦ॥੧॥
ਆਜੁ ਹਮਾਰੈ ਗ੍ਰਿਹਿ ਬਸੰਤ॥
ਗੁਨ ਗਾਏ ਪ੍ਰਭ ਤੁਮ ਬੇਅੰਤ॥੧। ਰਹਾਉ
ਆਜੁ ਹਮਾਰੈ ਬਨੇ ਫਾਗ॥
ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥
ਰੰਗੁ ਲਾਗਾ ਅਤਿ ਲਾਲ ਦੇਵ॥੨॥
ਮਨੁ ਤਨੁ ਮਉਲਿਓ ਅਤਿ ਅਨੂਪ॥
ਸੂਕੈ ਨਾਹੀ ਛਾਵ ਧੂਪ॥
ਸਗਲੀ ਰੂਤੀ ਹਰਿਆ ਹੋਇ॥
ਸਦ ਬਸੰਤ ਗੁਰ ਮਿਲੇ ਦੇਵ॥੩॥
ਬਿਰਖੁ ਜਮਿਓ ਹੈ ਪਾਰ ਜਾਤ॥
ਫੂਲ ਲਗੇ ਫਲ ਰਤਨ ਭਾਂਤਿ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥
ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮੇਂ ਵਿਚ ਵੀ ਹੋਲੀ ਤੇ ਤਿਉਹਾਰ ਤੇ ਸੰਗਤਾਂ ਕੇਸਰ, ਕਸਤੂਰੀ ਤੇ ਗੁਲਾਬ ਛਿੜਕ ਕੇ ਮਨਾਉਂਦੀਆਂ ਸਨ ਜਿਸ ਵਿਚ ਸਤਿਗੁਰੂ ਜੀ ਆਪ ਵੀ ਹਿੱਸਾ ਲੈਂਦੇ। ਭਾਈ ਨੰਦ ਲਾਲ ਜੀ ਦੀ ਫਾਰਸੀ ਦੀ ਇਕ ਗਜ਼ਲ ਹੈ—

'ਗੁਲੇ ਹੋਲੀ ਬਬਾਗੇ ਦਹਰ ਬੂ ਕਰਦ' ਜਿਸ ਦਾ ਭਾਵ ਹੈ ਹੋਲੀ ਦਾ ਫੁੱਲ ਖਿੜਿਆ, ਸੁਗੰਧੀ ਨਾਲ ਸਾਰਾ ਬਾਗ ਮਹਿਕ ਪਿਆ। ਮੂੰਹ (ਪ੍ਰੀਤਮ ਦਾ) ਕਲੀ ਵਾਂਗ ਖਿੜ ਗਿਆ, ਗਲਾਬ, ਅੰਬਰ ਕਸਤੂਰੀ ਅਤੇ ਅਬੀਰ ਸਾਰੇ ਪਾਸੇ ਮੀਂਹ ਵਾਂਗ ਵਸਣ ਲਗ ਪਏ। ਕੇਸਰ ਨਾਲ ਭਰੀ ਹੋਈ ਸੋਹਣੀ ਪਿਚਕਾਰੀ ਨੇ ਸਭ ਦੇ ਚਿੱਟੇ ਕਪੜਿਆਂ ਨੂੰ ਸੋਹਣਾ ਰੰਗ ਚੜ੍ਹਾ ਦਿੱਤਾ। ਸਤਿਗੁਰੂ ਨੇ ਆਪਣੇ ਹੱਥਾਂ ਨਾਲ ਗੁਲਾਲ ਉਡਾ ਕੇ ਧਰਤੀ ਤੇ ਆਕਾਸ਼ ਨੂੰ ਵੀ ਰੰਗ ਦਿੱਤਾ। ਉਹਨਾਂ ਦੀ ਕਿਰਪਾ ਨਾਲ ਦੋਵੇਂ ਲੋਕ ਰੰਗੇ ਗਏ ਹਨ, ਜਦੋਂ ਉਸ ਦਸ਼ਮੇਸ਼ ਪਿਆਰੇ ਨੇ ਰੰਗਿਆ ਹੋਇਆ ਚੋਲਾ ਪਾਇਆ ਤਾਂ ਜਿਸ ਨੇ ਉਹਨਾਂ ਦਾ ਦਰਸ਼ਨ ਕੀਤਾ ਸਾਰੀ ਉਮਰ ਦੀਆਂ ਆਸਾਂ ਪੂਰਨ ਕਰ ਲਈਆਂ। ਸਾਧ ਸੰਗਤ ਦੀ ਧੂੜੀ ਤੋਂ ਕੁਰਬਾਨ ਜਾਵਾਂ, ਇਹ ਹੀ ਮੇਰਾ ਦਿਲ ਚਾਹੁੰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਕੌਮੀ ਤਿਉਹਾਰ ਨੂੰ ਕੇਵਲ ਅਨੰਦ ਹੁਲਾਸ ਦਾ ਹੀ ਤਿਉਹਾਰ ਨਾ ਰਹਿਣ ਦਿੱਤਾ ਸਗੋਂ ਸਮੇਂ ਦੀ ਲੋੜ ਅਨੁਸਾਰ ਰੰਗ ਖੇਡਣ ਦੇ ਨਾਲ ਨਾਲ ਜੰਗੀ ਸ਼ਸਤਰਾਂ ਦੇ ਅਭਿਆਸ ਦਾ ਦਿਨ ਅਤੇ ਯੁੱਧ ਨੀਤੀਆਂ ਦੇ ਦਾਅ ਪੇਚਾਂ ਅਤੇ ਮਸਨੂਈ ਜੰਗ ਦੇ ਕਰਤਵਾਂ ਦਾ ਦਿਨ ਵੀ ਨੀਯਤ ਕਰ ਦਿੱਤਾ ਅਤੇ ਖਾਲਸੇ ਦੇ ਬਾਕੀ ਚੀਜ਼ਾਂ ਦੇ ਪੁਲਿੰਗ ਵਾਚੀ ਨਾਮਕਰਨਾਂ ਜਿਵੇਂ ਬਰਛੀ ਤੋਂ ਬਰਛਾ, ਤੇਗ ਤੋਂ ਤੇਗਾ, ਦਾੜ੍ਹੀ ਤੋਂ ਦਾੜ੍ਹਾ ਵਾਂਗ ਹੋਲੀ ਦਾ ਹੋਲਾ ਬਣਾ ਦਿੱਤਾ।

ਕਵਿ ਨਿਹਾਲ ਸਿੰਘ ਦੇ ਸ਼ਬਦਾਂ ਵਿਚ ਹੋਲਾ ਨਾਮ ਇਂਜ ਹੈ।
"ਬਰਛਾ ਢਾਲ ਕਟਾਰਾ, ਤੇਗਾ, ਕੜਛਾ ਦੇਗਾ ਗੋਲਾ ਹੈ।
ਛਕਾ ਪ੍ਰਸਾਦ ਸਜਾ ਦਸਤਾਰਾ ਅਰੁ ਕਰਦੌਨਾ ਟੋਲਾ ਹੈ।

ਸੁਭਟ ਸੁਚਾਲਾ ਅਰੁ ਲਖ ਬਾਹਾਂ, ਕਲਗਾ ਸਿੰਘ ਸੁਚੋਲਾ ਹੈ।
ਅਪਰ ਮੁਛਹਿਰਾ ਦਾੜ੍ਹਾ, ਜੈਸੇ ਤੈਸੇ ਬੋਲਾ ਹੋਲਾ ਹੈ।

ਦਸ਼ਮੇਸ਼ ਜੀ ਨੇ ਚੇਤ ਵਦੀ ਸੰਮਤ ੧੭੫੭ ਨੂੰ ਹੋਲੇ ਦੇ ਨਾਲ ਮਹੱਲਾ ਖੇਡਣ ਦੀ ਰੀਤ ਤੋਰੀ। ਮਹੱਲਾ ਬਾਰੇ ਭਾਈ ਕਾਹਨ ਸਿੰਘ ਜੀ ਮਹਾਨ ਕੋਸ਼ ਵਿਚ ਲਿਖਦੇ ਹਨ।

'ਮਹਲਾ: ਸੰਗਯਾ ਜਿਸ ਥਾਂ ਨੂੰ ਫਤਹਿ ਕਰਕੇ ਜਾ ਉਤਰੀਏ, ਹਲੂਲ ਦੀ ਥਾਂ ਅਥਵਾ ਦੌੜਨ ਦਾ ਅਸਥਾਨ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਯੁੱਧ ਵਿਦਿਆ ਵਿਚ ਨਿਪੁੰਨ ਕਰਨ ਲਈ ਚੇਤ ਵਦੀ ਇਕ ਨੂੰ ਮਸਨੂਈ ਜੰਗ ਦੇ ਅਭਿਆਸ ਦਾ ਦਿਨ ਠਹਿਰਾਇਆ, ਇਸ ਦਿਨ ਇਕ ਥਾਂ 'ਹਮਲੇ ਲਈ ਨੀਯਤ ਕਰਕੇ ਦੋ ਦਲ ਬਣਾਏ ਜਾਂਦੇ ਸਨ। ਜਿਨ੍ਹਾਂ ਦੇ ਸਰਦਾਰ ਚੁਣਵੇ ਸਿੰਘ ਹੋਇਆ ਕਰਦੇ ਸਨ। ਜੋ ਇਕ ਦਲ ਦਾ ਵਾਰ ਰੋਕ ਕੇ ਚਤੁਰਾਈ ਨਾਲ ਖਾਸ ਥਾਂ ਪੁਰ ਕਬਜ਼ਾ ਕਰ ਲੈਂਦਾ ਉਹ ਜਿਤਿਆ ਸਮਝਿਆ ਜਾਂਦਾ.......'

ਅਨੰਦਪੁਰ ਸਾਹਿਬ ਵਿਚ ਹੁਣ ਵੀ ਹੋਲੇ ਮਹੱਲੇ ਦਾ ਤਿਉਹਾਰ ਬਹੁਤ ਧੂਮਧਾਮ ਅਤੇ ਸਜ ਧਜ ਨਾਲ ਮਨਾਇਆ ਜਾਂਦਾ ਹੈ।

ਨਾਮਧਾਰੀ ਸਮਾਜ ਵਿਚ ਵੀ ਹੋਲੇ ਦੀ ਬਹੁਤ ਮਹੱਤਤਾ ਹੈ। ਨਾਮਧਾਰੀ ਹੋਲੇ ਮਹੱਲੇ ਇਕ ਥਾਂ ਹੋਣੇ ਜ਼ਰੂਰੀ ਨਹੀਂ ਸਗੋਂ ਹਰ ਸਾਲ ਕਦੇ ਕਿਤੇ ਕਦੇ ਕਿਤੇ ਹੁੰਦੇ ਹਨ। ਭਾਵੇਂ ਕਈ ਥਾਈਂ ਇਕ ਤੋਂ ਵਧ ਵਾਰ ਲਗਾਤਾਰ ਵੀ ਹੋ ਜਾਂਦੇ ਹਨ। ਪਰ ਇਕ ਥਾਂ ਕਰਨ ਦਾ ਜ਼ਰੂਰੀ ਨਿਯਮ ਨਹੀਂ ਹੈ। ਇਸ ਹੋਲੇ ਦੇ ਨਾਲ ਨਾਲ ਹੁਣ ਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਦਾ ਜਨਮ ਦਿਨ ਜੋੜ ਕੇ ਮੇਲੇ ਨੂੰ ਤ੍ਰਬੈਨੀ ਸਮੋਰੋਹ ਦੇ ਤੌਰ ਤੇ ਮਣਾਇਆ ਜਾਂਦਾ ਹੈ। ਇਸ ਵਿਚ ਸਮੂਹਕ ਅਨੰਦ ਕਾਰਜ, ਸੰਗੀਤ ਸਮੇਲਨਾਂ, ਕਵੀ ਦਰਬਾਰਾਂ ਅਤੇ ਗੁਰਬਾਨੀ ਕੀਰਤਨ ਦੇ ਪ੍ਰੋਗਰਾਮਾਂ ਨੇ ਹੋਰ ਰੋਚਕ ਬਣਾ ਦਿੱਤਾ ਹੈ।

ਗੁਰੂ ਰਾਮ ਸਿੰਘ ਦੇ ਸੰਨ ੧੮੭੨ ਈ. ਵਿਚ ਪ੍ਰਦੇਸ ਜਾਣ ਕਰਕੇ ਨਾਮਧਾਰੀ ਬ੍ਰਿਹੋਂ ਸਾਹਿਤ ਦਾ ਜਨਮ ਹੋਇਆ। ਉਹਨਾਂ ਦੇ ਵਿਛੋੜੇ ਵਿਚ ਸ਼ਬਦ ਗੀਤ ਕਵਿਤਾਵਾਂ ਬਹੁਤ ਹੀ ਵਿਰਾਗਮਈ ਹਾਲਤ ਵਿਚ ਪੜ੍ਹੀਆਂ ਜਾਂਦੀਆਂ ਰਹੀਆਂ ਹਨ। ਵਿਛੋੜੇ ਅਤੇ ਬਸੰਤ-ਹੋਲੀ ਦੇ ਮੇਲ ਨੂੰ ਗੁਰਬਾਣੀ ਵਿਚ ਵੀ ਅੰਕਤ ਕੀਤਾ ਹੈ।

ਨਾਨਕ ਤਿਨਾ ਬਸੰਤੁ ਹੈ, ਜਿਨ ਘਰਿ ਵਸਿਆ ਕੰਤੁ
ਜਿਨ ਕੇ ਕੰਤ ਦਿਸਾਪੁਰੀ, ਸੇ ਅਹਿਨਿਸਿ ਫਿਰਹਿ ਜਲੰਤ
(ਮ. ੨ ਸੂਹੀ ਕੀ ਵਾਰ)

ਪੰਜਾਬੀ ਦੇ ਲੋਕ ਗੀਤਾਂ ਦੀ ਮੁਟਿਆਰ ਇਹਨਾਂ ਹੀ ਭਾਵਾਂ ਨੂੰ ਪ੍ਰਗਟ ਕਰਦੀ ਹੈ।

ਫੱਗਣ ਦੇ ਮਹੀਨੇ ਨੀ ਮਾਂ ਆਈ ਰੰਗਾਂ ਵਾਲੀ ਹੋਲੀ
ਕੀ ਕਰਾਂ ਕੇਸਰ ਨੀ ਮਾਂ ਸੁੱਕੀ ਮੇਰੀ ਚੋਲੀ
ਤੁਧ ਬਿਨ ਡਾਢੇ ਰੱਬ ਜੀ, ਮੇਰਾ ਭੌਰ ਨਿਮਾਣਾ
ਨੀ ਮਾਏ ਨੱਢਾ ਨਾਦਾਨ, ਕਦੋਂ ਹੋਵੇਗਾ ਸਿਆਣਾ

ਕ੍ਰਿਸ਼ਨ ਦੀਵਾਨੀ ਮੀਰਾਂ ਨੇ ਜਿਥੇ ਕਿਹਾ ਕਿ "ਫਾਗੁਨ ਕੇ ਦਿਨ ਚਾਰ ਰੇ, ਹੋਰੀ ਖੇਲ ਮਨਾ ਰੇ" ਉਥੇ ਪੀਆ ਦੇ ਵਿਛੋੜੇ ਵਿਚ ਵਿਆਕੁਲਤਾ ਨੂੰ ਕਈਆਂ ਭਜਨਾਂ ਵਿਚ ਅੰਕਤ ਕਰਦੀ ਹੈ, ਜਿਵੇਂ :-

ਹੋਰੀ ਪੀਆ ਬਿਨ ਲਾਗਾਂ ਰੀ ਖਾਰੀ
ਸੁਨੋਂ ਗਾਂਵ ਦੇਸ ਸਭ ਸੁਨੋਂ, ਸੁਨੀ ਸੇਜ ਅਟਾਰੀ
ਸੁਨੀਂ ਬਿਰਹਨ ਪਿਬ ਬਿਨ ਡੋਲੇਂ ਤੱਜ ਗਿਆ ਪੀਵ ਪਿਆਰੀ
ਬਿਰਹਾ ਦੁਖ ਭਾਰੀ
ਦੇਸ ਬਿਦੇਸਾ ਨਾ ਜਾਵਾਂ, ਮ੍ਹਾਰੋ ਅਣੇਸਾ ਭਾਰੀ
ਗਣਤਾਂ ਗਣਤਾਂ ਘਿਸ ਗਯਾਂ ਰੇਖਾਂ, ਆਂਗਰਿਯਾਂ ਰੀ ਸਾਰੀ
ਆਯਾ ਣਾ ਰੀ ਮੁਰਾਰੀ
ਬਾਜਓਂ ਝਾਂਜ ਮ੍ਰਦੰਗ ਮੁਰਲੀਆਂ ਬਾਜਿਆਂ ਕਰ ਇਕਤਾਰੀ।
ਆਯਾਂ ਬਸੰਤ ਪੀਆ ਘਰ ਨਾ ਰੀਂ, ਮ੍ਹਾਰੀ ਪੀੜਾ ਭਾਰੀ।
ਸਯਾਮ ਕਯਾਂਰੀ ਬਿਸਾਰੀ।
ਠਾਂਡੀ ਅਰਜ ਕਰਾਂ ਗਿਰਧਾਰੀ, ਰਾਖਯਾਂ ਲਾਜ ਹਮਾਰੀ।
ਮੀਰਾ ਰੇ ਪ੍ਰਭੂ ਮਿਲਜਯੋ ਮਾਧੋ, ਜਨਮ ਜਨਮ ਰੀ ਕਵਾਂਰੀ।
ਮਣੇ ਲਾਗੀ ਸਰਨ ਤਾਰੀ।

ਨਾਮਧਾਰੀ ਕਵੀ ਨਿਹਾਲ ਸਿੰਘ ਏਸੇ ਵੇਗ ਵਿਚ ਗੁਰੂ ਰਾਮ ਸਿੰਘ ਨੂੰ ਅਰਜੋਈ ਕਰਦਾ ਹੈ।

ਫੱਗਣ ਫ਼ੇਰ ਕਦੀਂ ਆਵੀਂ, ਮੁਖ ਆਪਣਾ ਦਿਖਾਵੀਂ।
ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ।
ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿਚ ਫੋੜਾ।
ਦਿਨ ਰਾਤ ਇਹੋ ਝੋਰਾ, ਕੋਈ ਗਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬਿਹਾਲ, ਖੁਲ੍ਹੇ ਗਲ ਵਿਚ ਵਾਲ।
ਫਿਰ ਥੱਕੀ ਢੂੰਡ ਭਾਲ, ਨੈਣੀ ਨੀਂਦ ਨਹੀਂ ਆਂਵਦੀ।
ਨਿਹਾਲ ਸਿੰਘ ਔਗਣਹਾਰ, ਆਇਆ ਤੇਰੇ ਦਰਬਾਰ।
ਗੁਰੂ ਭੁੱਲ ਚੁਕ ਬਖਸ਼ ਸੰਗਤ ਸੀਸ ਹੈ ਨਿਵਾਂਵਦੀ।

# ਸੜਕਾਂ ਸਮਾਜਕ ਵਿਕਾਸ ਦਾ ਇਕ ਮੁਖ ਆਧਾਰ

—ਗੁਰਬਚਨ ਸਿੰਘ ਭੁੱਲਰ

*ਸੜਕਾਂ ਕਿਸੇ ਵੀ ਦੇਸ ਦੇ ਸਮਾਜਕ ਵਿਕਾਸ ਦਾ ਇਕ ਮੁੱਖ ਆਧਾਰ ਹੁੰਦੀਆਂ ਹਨ। ਇਸੇ ਕਰਕੇ ਅਮਰੀਕਾ ਸਮੇਤ ਵਿਕਸਿਤ ਦੇਸ਼ਾਂ ਵਿਚ ਸੜਕਾਂ ਦੀ ਹਾਲਤ ਵੱਲ ਅਤੇ ਆਵਾਜਾਈ ਦੇ ਪ੍ਰਬੰਧ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਸਾਡੇ ਵਰਗੇ ਦੇਸਾਂ ਵਿਚ ਸੜਕਾਂ ਦੀ ਹਾਲਤ ਸਮੇਂ ਦੀ ਮੰਗ ਤੋਂ ਬਹੁਤ ਪਿੱਛੇ ਹੈ। ਇਸ ਕਰਕੇ ਜਿੱਥੇ ਅਮਰੀਕਾ ਵਿਚ ਵਸੋਂ ਅਤੇ ਕਾਰਾਂ ਸਮੇਤ ਗੱਡੀਆਂ ਦੀ ਗਿਣਤੀ ਦੇ ਅਨੁਪਾਤ ਅਨੁਸਾਰ ਦੁਰਘਟਨਾਵਾਂ ਬਹੁਤ ਹੀ ਘੱਟ ਹੁੰਦੀਆਂ ਹਨ, ਉੱਥੇ ਭਾਰਤ ਨੂੰ ਦੁਰਘਟਨਾਵਾਂ ਦੀ ਗਿਣਤੀ ਦੇ ਪੱਖੋਂ ਸੰਸਾਰ ਵਿਚ ਪਹਿਲੇ ਸਥਾਨ ਤੇ ਹੋਣ ਦਾ 'ਮਾਣ' ਪ੍ਰਾਪਤ ਹੈ।*

ਅਮਰੀਕਾ ਦੀ ਧਰਤੀ ਉਤੇ ਕਦਮ ਰਖਦਿਆਂ ਸਾਨੂੰ ਇਸ ਗੱਲ ਦੀ ਸੋਝੀ ਹੈ ਸੀ ਕਿ ਪੈਰ-ਪੈਰ ਉਤੇ ਦੇਸ਼ ਚੇਤੇ ਆਵੇਗਾ। ਕਿਸੇ ਹੇਰਵੇ ਜਾਂ ਉਦਾਸੀ ਕਾਰਨ ਨਹੀਂ, ਦੋਵਾਂ ਰਹਿਤਲਾਂ ਦੀ ਨਿਰੰਤਰ ਹੁੰਦੀ ਰਹਿਣ ਵਾਲੀ ਤੁਲਨਾ ਕਾਰਨ। ਜਦੋਂ ਵੀ ਅਮਰੀਕੀ ਜੀਵਨ-ਜਾਚ, ਨਾਗਰਿਕ ਪ੍ਰਬੰਧ, ਸਮਾਜਕ ਬਣਤਰ ਦਾ ਕੋਈ ਚੰਗਾ ਤੱਥ ਸਾਹਮਣੇ ਆਉਣਾ ਸੀ, ਉਸੇ ਖੇਤਰ ਵਿਚ ਆਪਣੇ ਦੇਸ਼ ਦੀ ਦੁਰਦਸ਼ਾ ਨੇ ਚੇਤੇ ਆਉਣਾ ਹੀ ਆਉਣਾ ਸੀ। ਇਕ ਵਾਰ ਪੰਜਾਬੀ ਲੇਖਕਾਂ ਦਾ ਇਕ ਪ੍ਰਤੀਨਿਧ-ਮੰਡਲ ਸੋਵੀਅਤ ਯੂਨੀਅਨ ਗਿਆ। ਉਹਨਾਂ ਨੂੰ ਮਾਸਕੋ ਦੇ ਸੰਸਾਰ-ਪ੍ਰਸਿੱਧ ਬੋਲਸ਼ੋਈ ਥੀਏਟਰ ਦਾ ਕਾਰ-ਵਿਹਾਰ ਦੇਖਣ-ਸਮਝਣ ਲਈ ਵੀ ਲਿਜਾਇਆ ਗਿਆ। ਇਕ ਨਾਟਕਕਾਰ ਦੀ ਨਜ਼ਰ ਪਰਦਿਆਂ ਉਤੇ ਪੈ ਗਈ ਅਤੇ ਕੱਪੜਾ ਫੜ ਕੇ, ਦੇਖ ਕੇ, ਮਹਿਸੂਸ ਕਰ ਕੇ ਉਹਦੇ ਮੂੰਹੋਂ ਨਿਕਲ ਗਿਆ, "ਬੱਲੇ, ਬੱਲੇ, ਕਿੰਨਾ ਕਮਾਲ ਦਾ ਕੱਪੜਾ ਹੈ।" ਨਾਲ ਦਿਆਂ ਨੇ ਉਹਦੀ ਸਹਜਿ-ਸੁਭਾਵਿਕ ਗੱਲ ਚੁੱਕ ਕੇ ਮਖੌਲ ਬਣਾ ਲਿਆ ਕਿ ਜਦੋਂ ਬਾਕੀ ਲੋਕ ਬੋਲਸ਼ੋਈ ਥੀਏਟਰ ਦੇ ਤਕਨੀਕੀ ਪੱਖ ਦੇਖ-ਜਾਣ ਰਹੇ ਸਨ, ਉਹ ਪਰਦਿਆਂ ਦੇ ਕੱਪੜੇ ਦੀ ਪ੍ਰਸੰਸਾ ਕਰ ਰਿਹਾ ਸੀ। ਹੋ ਸਕਦਾ ਹੈ, ਕੁਛ ਪਾਠਕ ਮੇਰੇ ਬਾਰੇ ਹੀ ਅਜਿਹਾ ਸੋਚਣ। ਕਹਿਣ, ਭੁੱਲਰ ਅਮਰੀਕਾ ਜਾ ਕੇ ਉਥੋਂ ਦੀਆਂ ਸੜਕਾਂ ਅਤੇ ਆਵਾਜਾਈ, ਆਦਿ ਹੀ ਦੇਖਦਾ ਰਿਹਾ। ਪਰ ਸੱਚੀ ਗੱਲ ਹੈ, ਇਹਨਾਂ ਚੀਜ਼ਾਂ ਨੇ ਮੈਨੂੰ ਪ੍ਰਭਾਵਿਤ ਹੀ ਏਨਾ ਕੀਤਾ ਕਿ ਮੈਂ ਲਿਖੇ ਬਿਨਾਂ ਰਹਿ ਨਹੀਂ ਸਕਿਆ। ਨਾਲੇ, ਸ਼ਾਇਦ, ਇਹ ਛੋਟੀਆਂ ਗੱਲਾਂ ਹੀ ਅਸਲ ਵਿਚ ਵੱਡੀਆਂ ਹੁੰਦੀਆਂ ਹਨ।

ਹਵਾਈ ਅੱਡੇ ਤੋਂ ਸਾਡਾ ਨਿਵਾਸ ੨੫ ਮੀਲ ਸੀ। ਸੁਣਿਆ ਹੋਇਆ ਸੀ ਕਿ ਉਥੇ ਸੜਕਾਂ ਉਤੇ ਕੋਈ ਹਾਰਨ ਨਹੀਂ ਵਜਾਉਂਦਾ, ਕਾਰ ਵਿਚੋਂ ਕੁਛ ਬਾਹਰ ਨਹੀਂ ਸੁਟਦਾ, ਲਾਲ ਬੱਤੀ ਤੋਂ ਛਾਲ ਨਹੀਂ ਮਾਰਦਾ ਅਤੇ ਯਾਤਰਾ-ਨੇਮਾਂ ਦੀ ਉਲੰਘਣਾ ਨਹੀਂ ਕਰਦਾ। ਇਹ ਜਾਣਦਿਆਂ ਵੀ ਕਿ ਇਹ ਸਭ ਗੱਲਾਂ ਠੀਕ ਹੀ ਹੋਣਗੀਆਂ, ਮਨ ਵਿਚ ਆਉਂਦਾ, ਸੱਚ ਤਾਂ ਦੇਖ ਕੇ ਹੀ ਮੰਨਾਂਗੇ।

ਦੇਗੇ ਵਿਚੋਂ ਦਾਣਾ ਤਾਂ ਸਾਡੇ ਹੱਥ ਓਦੋਂ ਹੀ ਆ ਗਿਆ ਜਦੋਂ ਹਵਾਈ-ਅੱਡੇ ਦੇ ਨਿਕਾਸ-ਦੁਆਰ ਅੱਗੇ ਖੁਲ੍ਹੀ, ਚੌੜੀ ਸੜਕ ਉਤੇ ਦਿੱਲੀ ਦੇ ਹਵਾਈ ਅੱਡੇ ਵਾਲੇ ਬੇਢੱਬੇ ਭੀੜ-ਭੜੱਕੇ, ਰੌਲੇ-ਰੱਪੇ ਅਤੇ ਘੜਮੱਸ ਦੇ ਉਲਟ ਕੇਵਲ ਪੰਜ-ਸੱਤ ਕਾਰਾਂ ਦੇਖੀਆਂ। ਉਹ ਵੀ ਉਥੇ ਰੁਕ ਨਹੀਂ ਸਨ ਰਹੀਆਂ, ਉਡੀਕ ਰਹੇ ਯਾਤਰੀਆਂ ਨੂੰ ਚੜ੍ਹਾ ਕੇ ਤੁਰਦੀਆਂ ਬਣਦੀਆਂ ਸਨ। ਜੇ ਕਾਰ ਆ ਗਈ ਹੈ ਅਤੇ ਯਾਤਰੀ ਅੰਦਰੋਂ ਨਿਕਲ ਕੇ ਅਜੇ ਖਲੋਤਾ ਨਹੀਂ ਹੋਇਆ, ਜਾਓ, ਕਾਰ ਨੂੰ ਪਾਰਕਿੰਗ ਵਿਚ ਲਾਓ ਜਾਂ ਇਧਰ-ਉਧਰ ਹੋਰ ਚੱਕਰ ਲੁਆ ਕੇ ਆਓ।

ਸਾਰੇ ਰਾਹ ਕਾਰਾਂ ਆਪਣੀ ਆਪਣੀ ਲੇਨ ਵਿਚ, ਹਾਰਨ ਸਮੇਤ ਕਿਸੇ ਰੌਲੇ-ਰੱਪੇ ਤੋਂ ਬਿਨਾਂ, ਅੱਗੇ ਵਾਲੇ ਨਾਲੋਂ ਵਧੀਕ ਕਾਹਲੇ ਪਏ ਬਿਨਾਂ ਹੀ ਚਲਦੀਆਂ ਦੇਖੀਆਂ। ਲਾਲ ਬੱਤੀ ਉਤੇ ਰੁਕਿਆਂ ਕਾਰਾਂ ਵਿਚੋਂ ਵੀ ਕੋਈ ਬੇਚੈਨ ਹੋ ਕੇ ਹਾਰਨ ਨਹੀਂ ਸੀ ਵਜਾ ਰਿਹਾ। ਸਭ ਨੂੰ ਪਤਾ ਹੀ ਹੁੰਦਾ ਹੈ ਕਿ ਅਗਲੀ ਕਾਰ ਲਾਲ ਬੱਤੀ ਕਾਰਨ ਰੁੱਕੀ ਹੈ ਅਤੇ ਉਹਨੇ ਹਰੀ ਬੱਤੀ ਹੁੰਦਿਆਂ ਆਪੇ ਹੀ ਤੁਰ ਪੈਣਾ ਹੈ। ਆਖ਼ਰ ਉਹ ਵੀ ਤਾਂ ਅੱਗੇ ਕਿਤੇ ਪਹੁੰਚਣ ਲਈ ਹੀ ਘਰੋਂ ਤੁਰਿਆ ਹੋਇਆ ਹੈ। ਸਾਡੇ ਤਾਂ ਲਾਲ ਬੱਤੀ ਕੋਲ ਖਲੋਤੀ ਅਗਲੀ ਕਾਰ ਤੋਂ ਬਿਨਾਂ ਪਿਛਲੀਆਂ ਸਭ ਕਾਰਾਂ ਵਾਲੇ ਲਗਾਤਾਰ ਹਾਰਨ ਵਜਾਉਣਾ ਆਪਣਾ ਫ਼ਰਜ਼ ਵੀ ਸਮਝਦੇ ਹਨ ਅਤੇ ਹੱਕ ਵੀ। ਹਾਰਨ ਨੂੰ ਉਥੇ, ਆਪਣੇ ਵਾਂਗ, ਅੱਗੇ ਵਾਲੇ ਲਈ ਗਾਲ ਵਜੋਂ ਨਹੀਂ ਵਰਤਿਆ ਜਾਂਦਾ। ਹਾਰਨ ਕਿਸੇ ਸੰਕਟ ਜਾਂ ਮਦਦ ਦੀ ਲੋੜ ਦਾ ਸੰਕੇਤ ਸਮਝਿਆ ਜਾਂਦਾ ਹੈ। ਸਭ ਲੋਕ ਆਪਣੀ ਆਪਣੀ ਲੇਨ ਵਿਚ ਸੰਬੰਧਿਤ ਸੜਕ ਲਈ ਨਿਸਚਿਤ ਰਫ਼ਤਾਰ ਉਤੇ ਕੀੜੀਆਂ ਦੀ ਕਤਾਰ ਵਾਂਗ ਅਮਨ-ਚੈਨ ਨਾਲ ਕਾਰਾਂ ਚਲਾਈ

ਜਾਂਦੇ ਹਨ। ਸਾਡੇ ਜਿਸ ਸੜਕ ਉਤੇ ਲੇਨਾਂ ਬਣੀਆਂ ਹੁੰਦੀਆਂ ਹਨ, ਉਹਨਾਂ ਦੀ ਕੋਈ ਪਾਲਨਾ ਨਹੀਂ ਕਰਦਾ। ਜੇ ਕਿਸੇ ਸੜਕ ਉਤੇ ਰਫ਼ਤਾਰ ਨਿਸਚਿਤ ਹੈ, ਉਹਦੀ ਵੀ ਕੋਈ ਪਰਵਾਹ ਨਹੀਂ ਕਰਦਾ। ਇਸੇ ਕਰਕੇ ਜੇ ਤੁਸੀਂ ਇਥੇ ਆਪਣੀ ਲੇਨ ਵਿਚ ਨਿਸਚਿਤ ਰਫ਼ਤਾਰ ਉਤੇ ਜਾ ਰਹੇ ਹੋ, ਬਹੁਗਿਣਤੀ ਕਾਰਾਂ ਵਾਲੇ ਉਹਨਾਂ ਦੇ ਰਾਹ ਵਿਚ ਰੁਕਾਵਟ ਬਣਨ ਲਈ ਤੁਹਾਨੂੰ ਕੌੜੀ ਨਜ਼ਰ ਨਾਲ ਦੇਖਦੇ ਅਤੇ ਮੂੰਹ ਵਿਚ ਗਾਲ੍ਹਾਂ ਕਢਦੇ ਤੁਹਾਡੇ ਸੱਜਿਉਂ-ਖੱਬਿਉਂ ਪੀਂ-ਪੀਂ ਕਰਦੇ ਲੰਘਦੇ ਜਾਂਦੇ ਹਨ। ਅਮਰੀਕੀ ਆਵਾਜਾਈ ਤੋਂ ਅਨਜਾਣ ਲੋਕਾਂ ਲਈ ਮੇਰੀ ਇਸ ਗੱਲ ਨੂੰ ਮੰਨਣਾ ਸ਼ਾਇਦ ਸੰਭਵ ਨਾ ਹੋਵੇ ਕਿ ਕੈਲੀਫ਼ੋਰਨੀਆ ਦੇ ਸਾਢੇ ਤਿੰਨ ਮਹੀਨਿਆਂ ਦੇ ਨਿਵਾਸ ਦੌਰਾਨ ਸੈਂਕੜੇ ਮੀਲ ਨਹੀਂ ਸਗੋਂ ਹਜ਼ਾਰਾਂ ਮੀਲ ਕਾਰ ਰਾਹੀਂ ਘੁੰਮੇ ਹੋਣ ਦੇ ਬਾਵਜੂਦ ਅਸੀਂ ਕਦੀ ਹਾਰਨ ਨਹੀਂ ਸੁਣਿਆ।

ਮਗਰੋਂ ਹਜ਼ਾਰਾਂ ਮੀਲ ਗਾਹ ਕੇ ਅਸੀਂ ਸ਼ਹਿਰ, ਜੰਗਲ, ਕਲਾਭਵਨ, ਮਿਊਜ਼ੀਅਮ, ਯੂਨੀਵਰਸਿਟੀਆਂ, ਗ਼ਦਰੀ ਤੇ ਹੋਰ ਗੁਰਦੁਆਰੇ, ਫ਼ਾਰਮ, ਪਹਾੜ, ਸਮੁੰਦਰ, ਥਲ, ਆਦਿ ਤਾਂ ਦੇਖੇ ਹੀ, ਸੜਕੀ ਨੇਮਾਂ ਅਤੇ ਆਵਾਜਾਈ ਨੂੰ ਵੀ ਧਿਆਨ ਤੋਂ ਬਾਹਰ ਨਹੀਂ ਹੋਣ ਦਿੱਤਾ। ਭਾਰਤ ਦੀ ਆਜ਼ਾਦੀ ਦੀ ਲਹਿਰ ਦੇ ਇਕ ਆਗੂ ਨੇ ਕਿਹਾ ਸੀ, ਜਦੋਂ ਸਾਡੇ ਲੋਕ ਰੇਲ ਦੀ ਟਿਕਟ ਲੈਣ ਲਈ ਕਤਾਰ ਬਣਾਉਣ ਲੱਗ ਪਏ, ਅੰਗਰੇਜ਼ ਦੇਸ ਛੱਡ ਜਾਣਗੇ। ਭਾਵ ਉਹਦਾ ਇਹੋ ਸੀ ਕਿ ਅਨੁਸ਼ਾਸਨ ਅਤੇ ਮਰਯਾਦਾ ਨੂੰ ਮਨੋਂ ਆਪਣਾ ਚੁੱਕੀ ਕੌਮ ਨੂੰ ਕੋਈ ਗ਼ੁਲਾਮ ਨਹੀਂ ਰੱਖ ਸਕਦਾ। ਕੈਲੀਫ਼ੋਰਨੀਆ ਦੀ ਨਿਯਮਤ ਅਤੇ ਸਵਾਹਰੀ ਆਵਾਜਾਈ ਦੇਖ ਕੇ ਮੈਂ ਸੋਚਿਆ, ਜਿਸ ਦਿਨ ਭਾਰਤ ਵਿਚ ਅਜਿਹਾ ਸੜਕ-ਸੁਚੱਜ ਆ ਗਿਆ, ਇਹਨੂੰ ਸਮਾਜਕ-ਆਰਥਕ ਤਰੱਕੀ ਦੇ ਸਿਖਰਲੇ ਡੰਡੇ ਉਤੇ ਪੁਜਣੋਂ ਕੋਈ ਨਹੀਂ ਰੋਕ ਸਕਦਾ।

ਸਾਡੇ ਦੇਸ ਅਤੇ ਸਮਾਜ ਦੀ ਬਦਕਿਸਮਤੀ ਤਾਂ ਇਹ ਹੈ ਕਿ ਜੀਵਨ ਦੇ ਹੋਰ ਸਭ ਖੇਤਰਾਂ ਵਾਂਗ ਹੀ ਲੋਕ ਸੜਕ ਦੇ ਨੇਮ ਤੋੜਨ ਨੂੰ, ਲਾਲ-ਬੱਤੀ ਉਲੰਘਣ ਨੂੰ, ਅੰਨ੍ਹੀ ਰਫ਼ਤਾਰ ਉਤੇ ਚੱਲਣ ਨੂੰ, ਸੱਜੇ-ਖੱਬੇ ਦੀ ਪਰਵਾਹ ਨਾ ਕਰਨ ਨੂੰ ਸ਼ਾਨ ਸਮਝਦੇ ਹਨ। ਸਾਡੇ ਦੇਸ ਵਿਚ ਨੇਮ-ਕਾਨੂੰਨ ਮੰਨਣ ਵਾਲੇ ਨੂੰ ਡਰਪੋਕ ਸਮਝਿਆ ਜਾਂਦਾ ਹੈ ਅਤੇ ਤੋੜਨ ਵਾਲੇ ਨੂੰ ਦਲੇਰ। ਸਾਡੇ ਸਿਆਸਤਦਾਨਾਂ, ਅਧਿਕਾਰੀਆਂ ਤੇ ਹੋਰ ਵਡੇ ਲੋਕਾਂ ਅਤੇ ਉਹਨਾਂ ਦੀਆਂ ਔਲਾਦਾਂ ਦੇ ਆਪਣਾ ਵਡੱਪਣ ਦਿਖਾਉਣ ਦੇ ਢੰਗਾਂ ਵਿਚੋਂ ਇਕ ਆਮ ਢੰਗ ਟਰੈਫ਼ਿਕ ਨੇਮਾਂ ਦੀ ਉਲੰਘਣਾ ਹੈ।

ਸੜਕ ਉਤੇ ਕਾਰ ਖੜ੍ਹੀ ਕਰਨੀ ਜੁਰਮਾਨਾ ਸਹੇੜਨ ਵਾਲੀ ਗੱਲ ਹੁੰਦੀ ਹੈ। ਵਣਜੀ ਅਤੇ ਦਫ਼ਤਰੀ ਇਮਾਰਤਾਂ ਵਿਚ ਇਸ ਕੰਮ ਲਈ ਪਾਰਕਿੰਗ ਦੀ ਸਹੂਲਤ ਲਾਜ਼ਮੀ ਹੈ। ਰਿਹਾਇਸ਼ੀ ਇਲਾਕਿਆਂ ਵਿਚ ਇਮਾਰਤ ਦੇ ਸਾਹਮਣੇ ਫੁੱਟਪਾਥ ਦੇ ਨਾਲ ਵਾਲੀ ਲੇਨ ਵਿਚ ਅਲਪਕਾਲੀ ਪਾਰਕਿੰਗ ਦੀ ਆਗਿਆ ਹੁੰਦੀ ਹੈ। ਮਿਸਾਲ ਵਜੋਂ ਸਾਡੀ ਇਮਾਰਤ ਦੇ ਸਾਹਮਣੇ ਇਸ ਲੇਨ ਵਿਚ ੪-੫ ਕਾਰਾਂ ਖਲੋਣ ਜਿੰਨੀ ਥਾਂ '੩੦ ਮਿੰਟ ਪਾਰਕਿੰਗ' ਲਈ ਰੱਖੀ ਹੋਈ ਸੀ। ਇੰਜ ਇਮਾਰਤ ਦੇ ਦਫ਼ਤਰ ਵਿਚ ਜਾਂ ਕਿਸੇ ਐਪਾਰਟਮੈਂਟ ਵਿਚ ਕੁਛ ਹੀ ਮਿੰਟ ਰੁਕਣ ਵਾਲਾ ਵਿਅਕਤੀ ਕਾਰ ਨੂੰ ਪਾਰਕਿੰਗ ਵਿਚ ਲਾਉਣ ਅਤੇ ਕੱਢਣ ਦੀ ਖੇਚਲ ਤੋਂ ਬਚ ਰਹਿੰਦਾ ਹੈ।

ਜਰਨੈਲੀ ਸੜਕਾਂ ਉਤੇ ਕਾਰਾਂ ਦਾ ਵਹਿਣ ਅਜਿਹਾ ਸਵਾਹਰਾ ਅਤੇ ਨਿਰੰਤਰ ਹੁੰਦਾ ਹੈ ਕਿ ਜੇ ਤੁਸੀਂ ਕਾਰ ਸੜਕ ਦੇ ਬਾਹਰ ਖੜ੍ਹੀ ਕਰ ਲਵੋ ਤਾਂ ਸੰਭਵ ਹੈ, ਗਸ਼ਤੀ ਪੁਲਿਸ ਤੁਹਾਨੂੰ ਕਿਸੇ ਕਿਸਮ ਦੀ ਮਦਦ ਦਾ ਤਲਬਗਾਰ ਸਮਝ ਕੇ ਮਿੰਟਾਂ-ਸਕਿੰਟਾਂ ਵਿਚ ਤੁਹਾਡੇ ਕੋਲ ਆ ਰੁਕੇ।

ਲੇਨਾਂ ਵਿਚਕਾਰਲੀ ਲਕੀਰ ਕੇਵਲ ਲਕੀਰ ਨਹੀਂ ਹੁੰਦੀ, ਕੰਧੋਲੀ ਸਮਾਨ ਹੁੰਦੀ ਹੈ। ਉਹਦੇ ਉਤੋਂ ਦੀ ਲੰਘਣਾ ਭਾਰੀ ਜੁਰਮਾਨਾ ਸਹੇੜਨ ਵਾਲੀ ਗੱਲ ਹੁੰਦੀ ਹੈ। ਜਿਥੇ ਇਸ ਲਕੀਰ ਵਿਚ ਟੱਕ ਲੱਗ ਜਾਣ, ਉਥੇ ਦੋਵੇਂ ਪਾਸਿਉਂ ਲੇਨ ਬਦਲੀ ਜਾ ਸਕਦੀ ਹੈ। ਕਈ ਥਾਂ ਇਹ ਲਕੀਰ ਦੂਹਰੀ ਹੋ ਜਾਂਦੀ ਹੈ — ਇਕ ਸਾਬਤ ਅਤੇ ਦੂਜੀ ਟੱਕਾਂ ਵਾਲੀ, ਉਥੇ ਕੇਵਲ ਸਾਬਤ ਲਕੀਰ ਵਾਲੇ ਪਾਸਿਉਂ ਦੂਜੇ ਪਾਸੇ ਲੰਘਿਆ ਜਾ ਸਕਦਾ ਹੈ। ਪਟਰੋਲ ਦੀ ਬੱਚਤ ਵਾਸਤੇ ਪ੍ਰੇਰਨ ਲਈ ਬਹੁਤੀਆਂ ਸੜਕਾਂ ਉਤੇ ਇਕ ਕਾਰਪੂਲ ਲੇਨ ਹੁੰਦੀ ਹੈ, ਜਿਸ ਵਿਚ ਕੇਵਲ ਇਕ ਤੋਂ ਵੱਧ ਸਵਾਰੀਆਂ ਵਾਲੀਆਂ ਕਾਰਾਂ ਹੀ ਚੱਲ ਸਕਦੀਆਂ ਹਨ ਅਤੇ ਉਹਨਾਂ ਵਿਚ ਕਾਰਾਂ ਦੂਜੀਆਂ ਲੇਨਾਂ ਦੇ ਮੁਕਾਬਲੇ ਘੱਟ ਹੋਣ ਕਰਕੇ ਸਫ਼ਰ ਸੌਖਾ ਹੁੰਦਾ ਹੈ। ਕੰਮ ਕਰਨ ਵਾਲੇ ਹਰ ਵਿਅਕਤੀ ਕੋਲ ਆਪਣੀ ਕਾਰ ਹੋਣ ਕਰਕੇ ਉਥੇ ਲੋਕ ਇਕੱਲੇ ਇਕੱਲੇ ਹੀ ਕਾਰਾਂ ਚਲਾਉਂਦੇ ਹਨ। ਵੱਡੀਆਂ ਸੜਕਾਂ ਦੀਆਂ ਲੇਨਾਂ ਦੀ ਸੀਮਾ ਉਤੇ ਸੜਕ ਨੂੰ ਅਜਿਹੀ ਖੁਰਦਰੀ ਬਣਾਇਆ ਜਾਂਦਾ ਹੈ ਕਿ ਉਸ ਉਤੇ ਪਹੀਆ ਜਾਂਦਿਆਂ ਹੀ ਸਾਧਾਰਨ ਨਾਲੋਂ ਵੱਖਰੀ ਘਿਸਰਵੀਂ ਆਵਾਜ਼ ਚਾਲਕ ਨੂੰ ਸਾਵਧਾਨ ਕਰ ਦਿੰਦੀ ਹੈ।

ਟਰੱਕ ਵਾਲੇ ਭਾਈ ਸਾਡੇ ਇਥੋਂ ਵਾਲੇ ਭਾਈਆਂ ਦੇ ਉਲਟ ਆਪਣੀ ਲੇਨ ਵਿਚ ਤੁਰਦੇ ਜਾਂਦੇ ਹਨ। ਜੇ ਕੋਈ ਟਰੱਕ ਵੱਡਾ ਲੱਦ ਲੱਦਿਆ ਹੋਣ ਕਰਕੇ ਲੰਮਾਈ ਜਾਂ ਚੌੜਾਈ

ਦੇ ਪੱਖੋਂ ਆਮ ਨਾਲੋਂ ਵੱਧ ਥਾਂ ਘੇਰਨ ਵਾਲਾ ਹੈ ਤਾਂ ਉਹਦੇ ਅਗੇ-ਪਿੱਛੇ ਇਹ ਸੂਚਨਾ ਦੇਣ ਵਾਲੀ ਇਕ-ਇਕ ਕਾਰ ਦਾ ਚੱਲਣਾ ਲਾਜ਼ਮੀ ਹੈ ਕਿ ਵਡ-ਆਕਾਰੀ ਟਰੱਕ ਚੱਲ ਰਿਹਾ ਹੈ। ਟਰੱਕ ਦਾ ਸਾਮਾਨ ਟਰੱਕ ਦੇ ਅੰਦਰ ਹੀ ਹੋਣਾ ਚਾਹੀਦਾ ਹੈ। ਸਾਡੇ ਤੂੜੀ ਜਾਂ ਕਪਾਹ ਨਾਲ ਆਫ਼ਰੇ ਹੋਏ ਟਰੱਕਾਂ ਵਾਲੀ ਆਜ਼ਾਦੀ ਉਥੇ ਨਹੀਂ ਹੈ। ਟਰੱਕ ਦੇ ਮਾਲ ਦਾ ਭਾਰ ਵੀ ਨਿਸਚਿਤ ਤੋਂ ਵੱਧ ਨਹੀਂ ਹੋਣਾ ਚਾਹੀਦਾ। ਜੇ ਕੁਛ ਕਿਲੋ ਵੀ ਵੱਧ ਹੋਣ, ਉਹ ਕੱਢਣੇ-ਸੁੱਟਣੇ ਹੀ ਪੈਂਦੇ ਹਨ।

ਆਪਣੇ ਸ਼ਹਿਰ ਵੱਲ ਪਰਤਦਿਆਂ ਅਸੀਂ ਕੈਸਾ ਡੀ ਫਰੂਟਾ ਨਾਂ ਦੇ ਰੈਸਟੋਰੈਂਟ ਪਸਾਰੇ ਦੇ ਨੇੜੇ ਇਕ ਦੂਜੀ ਵਿਚ ਮਿਲ ਕੇ ਇਕ ਹੋ ਜਾਣ ਵਾਲੀਆਂ ਦੋ ਸੜਕਾਂ ਉਤੇ ਕਿਸੇ ਕਾਰਨ ਲੱਗੀਆਂ ਹੋਈਆਂ ਕਾਰਾਂ ਦੀਆਂ ਬਹੁਤ ਹੀ ਲੰਮੀਆਂ ਕਤਾਰਾਂ ਦੇਖੀਆਂ। ਹੈਰਾਨੀ ਹੋਣੀ ਸੁਭਾਵਿਕ ਸੀ ਕਿ ਉਥੇ ਵੀ ਕੋਈ ਕਾਹਲ, ਕੋਈ ਅਫੜਾ-ਤਫੜੀ, ਕੋਈ ਬੇਚੈਨੀ, ਕੋਈ ਫਸ-ਫਸਾਈ ਅਤੇ ਕੋਈ ਪਾਂ-ਪਾਂ ਨਹੀਂ ਸੀ। ਲਾਲ ਬੱਤੀ ਦੀ ਵਿਸ਼ੇਸ਼ ਕਿਸਮ ਦੀ ਟਿਮਕਣ ਦੇ ਭਾਵ ਅਨੁਸਾਰ ਇਕ ਕਾਰ ਇਕ ਸੜਕ ਤੋਂ ਅਤੇ ਫੇਰ ਇਕ ਕਾਰ ਦੂਜੀ ਸੜਕ ਤੋਂ ਅੱਗੇ ਵਧ ਰਹੀ ਸੀ।

ਜੰਗਲੀ ਸੜਕਾਂ ਦੇ ਕਿਨਾਰੇ ਹਿਰਨ ਆਦਿ ਜਾਨਵਰਾਂ ਦੀਆਂ ਤਸਵੀਰਾਂ ਹੇਠ ਮੀਲਾਂ ਦਾ ਕੋਈ ਅੰਕੜਾ ਲਿਖਿਆ ਹੁੰਦਾ ਹੈ, ਭਾਵ 'ਐਨੇ ਮੀਲ ਸੜਕ ਉਤੇ ਕੋਈ ਜਾਨਵਰ ਹੋ ਸਕਦਾ ਹੈ'। ਸੜਕ ਦੇ ਉਸ ਟੋਟੇ ਉਤੇ ਕੋਈ ਵੀ ਕਾਰ ਨੂੰ ਪਹਿਲਾਂ ਵਾਲੀ ਰਫ਼ਤਾਰ ਨਾਲ ਨਹੀਂ ਤੋਰਦਾ। ਇਥੇ ਆਪਣੇ ਬੇਲੀ ਤਾਂ ਕਹਿਣ, ਚੰਗਾ ਹੈ, ਜੇ ਕੋਈ ਜਾਨਵਰ ਕਾਰ ਹੇਠ ਆ ਜਾਵੇ, ਕਾਰ ਵਿਚ ਸੁੱਟ ਲਵਾਂਗੇ।

ਉਥੇ ਅਦਾਲਤੀ ਸਟੇਆਂ ਵੀ ਸੜਕਾਂ ਦੇ ਕੰਮ ਨੂੰ ਲਟਕਾਉਣ ਦਾ ਸਾਧਨ ਨਹੀਂ ਬਣਦੀਆਂ। ਨਵੀਂ ਜ਼ਮੀਨ ਦੀ ਲੋੜ ਦੀ ਸੂਰਤ ਵਿਚ ਸੜਕ-ਨਿਰਮਾਤਾ ਪਹਿਲਾਂ ਹੀ ਗੱਲ ਮੁਕਦੀ ਕਰ ਲੈਂਦੇ ਹਨ। ਜਿਥੇ ਮੁਆਵਜ਼ੇ ਦੀ ਉਹਨਾਂ ਦੀ ਪੇਸ਼ਕਸ਼ ਵਾਜਬ ਹੁੰਦੀ ਹੈ, ਉਥੇ ਜ਼ਮੀਨ-ਮਾਲਕ ਨੂੰ ਵੀ ਜਨਤਕ ਹਿਤ ਦਾ ਅਹਿਸਾਸ ਹੁੰਦਾ ਹੈ। ਪਹਿਲਾਂ ਸੂਚਿਤ ਕਰ ਕੇ ਅਧਿਕਾਰੀ ਆਪ ਕਿਸਾਨ ਕੋਲ ਆਉਂਦੇ ਹਨ ਅਤੇ ਆਪਣਾ ਪੱਖ ਦੱਸ ਕੇ ਤੇ ਕਿਸਾਨ ਦਾ ਪੱਖ ਸੁਣ ਕੇ ਕਿਸੇ ਫੈਸਲੇ ਉਤੇ ਜਾਣ ਦਾ ਯਤਨ ਕਰਦੇ ਹਨ। ਧੱਕੇ ਦੀ ਸੂਰਤ ਵਿਚ ਕਿਸਾਨ ਅਦਾਲਤ ਦਾ ਬੂਹਾ ਖੜਕਾ ਸਕਦਾ ਹੈ। ਇਸ ਨਾਲ ਕੰਮ ਲਟਕਣ ਤੋਂ ਇਲਾਵਾ ਅਧਿਕਾਰੀਆਂ ਨੂੰ ਇਹ ਡਰ ਵੀ ਹੁੰਦਾ ਹੈ ਕਿ ਅਦਾਲਤ ਕਿਸਾਨ ਨੂੰ ਵਧੀਕ ਮੁਆਵਜ਼ਾ ਵੀ ਦੁਆ ਸਕਦੀ ਹੈ। ਇਸ ਲਈ ਹੇਠ-ਉੱਤਾਂ ਕਰ ਕੇ ਚੈੱਕ ਉਥੇ ਹੀ ਫੜਾ ਦਿੱਤਾ ਜਾਂਦਾ ਹੈ। ਸਾਡੇ ਰਿਸ਼ਤੇਦਾਰ ਦੇ ਫਾਰਮ ਕੋਲੋਂ ਲੰਘਦੀ ਸੜਕ ਚੌੜੀ ਕੀਤੀ ਜਾ ਰਹੀ ਸੀ। ਜ਼ਮੀਨ ਦੀ ਅਦਾਇਗੀ ਬਾਰੇ ਫੈਸਲਾ ਹੋ ਜਾਣ ਮਗਰੋਂ ਉਹਨੇ ਅਧਿਕਾਰੀਆਂ ਨੂੰ ਕਿਹਾ ਕਿ ਉਹਦੇ ਫਾਰਮ ਦੇ ਧਰਤ-ਹੇਠਲੇ ਜਲ-ਪ੍ਰਬੰਧ ਦਾ ਕੁਛ ਹਿੱਸਾ ਸੜਕ ਹੇਠ ਆ ਜਾਵੇਗਾ। ਸੜਕ ਹੇਠ ਭਵਿੱਖੀ ਮੁਰੰਮਤ ਆਦਿ ਦੀ ਅਸੰਭਵਤਾ ਕਾਰਨ ਉਹ ਹਿੱਸਾ ਉਥੋਂ ਖਿਸਕਾ ਕੇ ਖੇਤ ਵੱਲ ਕਰਨਾ ਪਵੇਗਾ। ਇਸ ਕੰਮ ਦਾ ਤਕਨੀਕੀ ਹਿਸਾਬ ਲਾ ਕੇ ਅਠਾਰਾਂ ਹਜ਼ਾਰ ਡਾਲਰ ਦਾ ਚੈੱਕ ਉਹਨੂੰ ਹੋਰ ਦੇ ਦਿੱਤਾ ਗਿਆ। (ਇਹ ਸਤਰਾਂ ਲਿਖਣ ਵਾਲੇ ਦਿਨ ਟੈਲੀਵਿਜਨ ਉਤੇ ਕੁਛ ਥੁੜੇ-ਟੁੱਟੇ ਕਿਸਾਨ ਦਿਖਾ ਦੇ ਦੱਸਿਆ ਜਾ ਰਿਹਾ ਸੀ ਕਿ ਨਹਿਰੂ ਦੇ ਸਮੇਂ ਬਣੇ ਇਕ ਪ੍ਰਾਜੈਕਟ ਦੀ ਮਾਰ ਹੇਠ ਆਏ ਇਹ ਕਿਸਾਨ ਅਜੇ ਵੀ ਜ਼ਮੀਨ ਦੇ ਮੁਆਵਜ਼ੇ ਦੀ ਅਦਾਲਤੀ ਲੜਾਈ ਲੜ ਰਹੇ ਹਨ।)

ਸਾਡੇ ਇਥੇ ਦੁਰਘਟਨਾ ਨੂੰ ਪੁਲਿਸ ਵਾਲੇ ਇਕ ਆਮ ਗੱਲ ਵਜੋਂ ਲੈਂਦੇ ਹਨ। ਉਹਨਾਂ ਨੂੰ ਕੋਈ ਕਾਹਲ ਜਾਂ ਚਿੰਤਾ ਨਹੀਂ ਹੁੰਦੀ। ਲੋਕ ਇਸ ਗੱਲੋਂ ਡਰਦੇ ਹੋਏ ਨੇੜੇ ਨਹੀਂ ਆਉਂਦੇ ਕਿ ਮਗਰੋਂ ਪੁਲਿਸ ਤੰਗ ਕਰੇਗੀ। ਉਥੇ ਹੀ ਮੁਢਲੀ ਡਾਕਟਰੀ ਸਹਾਇਤਾ ਦੇਣ ਦਾ ਵੀ ਸਾਡੇ ਕੋਈ ਪ੍ਰਬੰਧ ਨਹੀਂ। ਪੁਲਿਸ ਪਹੁੰਚ ਕੇ ਵੀ 'ਕਾਰਵਾਈ' ਦੇ ਨਾਂ ਉਤੇ ਜ਼ਖ਼ਮੀ ਨੂੰ ਸੜਕ ਉਤੇ ਪਿਆ ਰਹਿਣ ਦਿੰਦੀ ਹੈ। ਕਈ ਵਾਰ ਅਜਿਹਾ ਵੀ ਪੜ੍ਹਨ-ਸੁਣਨ ਵਿਚ ਆਉਂਦਾ ਹੈ ਜਦੋਂ ਪੁਲਿਸ ਜ਼ਖ਼ਮੀ ਨੂੰ ਸਿੱਧਾ ਹਸਪਤਾਲ ਲੈ ਕੇ ਜਾਣ ਦੀ ਥਾਂ 'ਕਾਰਵਾਈ ਲਈ' ਥਾਣੇ ਲੈ ਜਾਂਦੀ ਹੈ ਅਤੇ ਉਹ ਬਦਕਿਸਮਤ ਉਥੇ ਹੀ ਦਮ ਤੋੜ ਦਿੰਦਾ ਹੈ। ਆਵਾਜਾਈ ਦੇ ਨੇਮਾਂ ਦੀ ਉੱਕਾ ਹੀ ਕੋਈ ਪਰਵਾਹ ਨਾ ਹੋਣ ਕਾਰਨ ਅਤੇ ਦੁਰਘਟਨਾ ਵਿਚ ਫਸੇ ਵਿਅਕਤੀਆਂ ਵੱਲ ਅਜਿਹੇ ਅਣਮਨੁੱਖੀ ਰਵਈਏ ਕਾਰਨ ੨੦੦੬ ਵਿਚ ਭਾਰਤ ਦੇ ਦੁਰਘਟਨਾਵਾਂ ਰਾਹੀਂ ਮੌਤਾਂ ਦੇ ਪੱਖੋਂ ਸੰਸਾਰ ਵਿਚ ਪਹਿਲੇ ਸਥਾਨ ਉਤੇ ਹੋਣ ਦਾ 'ਮਾਣ' ਪ੍ਰਾਪਤ ਕਰ ਲਿਆ। ਜਿਥੇ ੨੦੦੫ ਵਿਚ ਭਾਰਤ ੯੬,੦੦੦ ਮੌਤਾਂ ਨਾਲ ੯੮,੭੩੮ ਮੌਤਾਂ ਵਾਲੇ ਚੀਨ ਤੋਂ ਪਿਛੇ ਸੀ, ਉਥੇ ਇਹ ੨੦੦੬ ਵਿਚ ਇਕ ਲੱਖ ਦਾ ਅੰਕੜਾ ਪਾਰ ਕਰ ਕੇ ਤੇਜ਼ੀ ਨਾਲ ਇਹ ਗਿਣਤੀ ਘਟਾ ਰਹੇ ੮੯, ੪੫੫ ਮੌਤਾਂ ਵਾਲੇ ਚੀਨ ਤੋਂ ਬਾਜ਼ੀ ਮਾਰ ਗਿਆ।

*(ਛਪ ਰਹੀ ਪੁਸਤਕ 'ਇਕ ਅਮਰੀਕਾ ਇਹ ਵੀ' ਵਿਚੋਂ)*

# ਮੈਂ ਅਤੇ ਮੇਰਾ ਅੱਧੀ ਸਦੀ ਦਾ ਸਫ਼ਰ

—ਡਾ. ਨਰੇਸ਼



ਪਿਛਾਂਹ ਵੱਲ ਝਾਤ ਪਾਉਂਦਾ ਹਾਂ ਤਾਂ ਜ਼ਿੰਦਗੀ ਦੇ ਰਾਹ ਉਤੇ ਕਿੰਨੀਆਂ ਯਾਦਾਂ, ਕਿੰਨੀਆਂ, ਨਿਸ਼ਾਨੀਆਂ, ਖਿੰਡੀਆਂ ਪਈਆਂ ਨਜ਼ਰ ਆਉਂਦੀਆਂ ਹਨ। ਬਹੁਤ ਛੋਟਾ ਸੀ ਚੌਥੀ-ਪੰਜਵੀਂ ਵਿਚ ਪੜ੍ਹਦਾ ਸੀ। ਸੰਝਾਂ ਵੇਲੇ ਘਰ ਤੀਜੀ ਮੰਜ਼ਿਲ ਤੇ ਜਾ ਚੜ੍ਹਦਾ ਸੀ। ਡੁਬਦੇ ਹੋਏ ਸੂਰਜ ਨੂੰ ਵੇਖਣਾ, ਆਕਾਸ਼ ਦੇ ਬਦਲਦੇ ਰੰਗਾਂ ਦਾ ਨਜ਼ਾਰਾ, ਹੌਲੀ-ਹੌਲੀ ਪੋਲੇ-ਪੋਲੇ ਪੈਰੀਂ ਤੁਰ ਕੇ ਰਾਤ ਦੀ ਸਿਆਹੀ ਦਾ ਉਤਰਨਾ, ਬਹੁਤ ਚੰਗਾ ਲਗਦਾ ਸੀ। ਛੱਤ 'ਤੇ ਟਹਿਲਦੇ-ਟਹਿਲਦੇ ਕੁਝ ਮਿਸਰੇ ਵੀ ਕਹਿ ਲੈਂਦਾ ਸੀ। ਨਾ ਬਹਿਰ-ਵਜ਼ਨ ਦੀ ਕੋਈ ਸਮਝ ਸੀ, ਨਾ ਕਾਫ਼ੀਏ-ਰਦੀਫ਼ ਦੀ ਸੋਝੀ। ਬਸ, ਜੋ ਜੀਅ ਵਿਚ ਆਉਂਦਾ ਕਹਿ ਲੈਂਦਾ, ਕਾਫ਼ੀਏ ਮੇਲ ਲੈਂਦਾ। ਰਾਤ ਨੂੰ ਪੜ੍ਹਣ ਲਈ ਬੈਠਦਾ ਤਾਂ ਉਨ੍ਹਾਂ ਮਿਸਰਿਆਂ ਨੂੰ ਕਾਗਜ਼ 'ਤੇ ਉਤਾਰ ਲੈਂਦਾ ਅਤੇ ਇਹ ਵੇਖ ਕੇ ਖ਼ੁਸ਼ ਹੋ ਰਹਿੰਦਾ ਕਿ ਮੈਂ ਕਮਾਲ ਦੀ ਨਜ਼ਮ ਲਿਖ ਲਈ ਹੈ। ਕਾਪੀ ਵਿਚ ਨੋਟ ਕਰਦਾ ਅਤੇ ਸੌਂ ਜਾਂਦਾ।

ਉਨ੍ਹੀਂ ਦਿਨੀਂ ਸਾਡੇ ਸ਼ਹਿਰ ਮਾਲੇਰਕੋਟਲੇ ਵਿਚ ਬਿਜਲੀ ਨਹੀਂ ਹੁੰਦੀ ਸੀ। ਸੂਰਜ ਛਿਪਣ ਤੋਂ ਪਹਿਲਾਂ ਹੀ ਮਿਊਨਸਿਪਲ ਕਮੇਟੀ ਦੇ ਬੰਦੇ ਮੋਢੇ 'ਤੇ ਪੌੜੀ ਧਰੀ ਅਤੇ ਹੱਥ ਵਿਚ ਮਿੱਟੀ ਦੇ ਤੇਲ ਦਾ ਪੀਪੀ ਫੜੀ ਆਉਂਦੇ, ਮੁਹੱਲਿਆਂ ਦੀਆਂ ਲਾਲਟੈਨਾਂ ਵਿਚ ਤੇਲ ਭਰਦੇ, ਚਿਮਨੀਆਂ ਸਾਫ਼ ਕਰਦੇ ਅਤੇ ਬੱਤੀਆਂ ਜਗਾ ਜਾਂਦੇ। ਮੁਹੱਲੇ ਦੀ ਇਕ ਕੁੜੀ, ਚਾਰ-ਪੰਜ ਬੱਚੇ ਪੈਦਾ ਕਰ ਕੇ ਵਿਧਵਾ ਹੋ ਗਈ ਤਾਂ ਆਪਣੇ ਪੇਕੇ ਮੁੜ ਆਈ। ਉਸ ਦੇ ਪੇਕਿਆਂ ਦਾ ਕੋਈ ਬੰਦਾ ਹੁਣ ਮੁਹੱਲੇ ਵਿਚ ਨਹੀਂ ਸੀ, ਬਸ ਪੁਸ਼ਤੈਨੀ ਮਕਾਨ ਸੀ, ਜਿਸ ਵਿਚ ਆ ਕੇ ਉਹ ਬੈਠ ਗਈ। ਮੈਨੂੰ ਉਸ ਔਰਤ ਨਾਲ ਬਹੁਤ ਹਮਦਰਦੀ ਸੀ। ਉਹ ਹਨੇਰਾ ਹੋਣ ਤੋਂ ਪਹਿਲਾਂ ਹੀ ਰੋਟੀ-ਟੁੱਕ ਦਾ ਆਹਰ ਕਰ ਲੈਂਦੀ ਸੀ, ਕਿਉਂਕਿ ਉਸ ਦੇ ਘਰ ਨਾ ਲਾਲਟੈਨ ਸੀ, ਨਾ ਮਿੱਟੀ ਦੇ ਤੇਲ ਜੋਗੇ ਪੈਸੇ। ਮੈਂ ਆਪਣੇ ਇਕ ਦੋਸਤ ਨੂੰ ਨਾਲ ਲਿਆ ਤੇ ਦੇਰ ਰਾਤ ਨੂੰ ਅਸੀਂ ਨਾਲ ਦੇ ਮੁਹੱਲੇ ਦੇ ਲੈਂਪ-ਪੋਸਟ ਵਿਚੋਂ ਲਾਲਟੈਨ ਚੁੱਕ ਲਿਆਏ। ਉਸ ਨੂੰ ਬੁਝਾ ਕੇ ਮੰਦਰ ਵਿਚ ਲੁਕਾ ਦਿੱਤਾ। ਅਗਲੇ ਦਿਨ ਅਸੀਂ ਲਾਲਟੈਨ ਚੰਗੀ ਤਰ੍ਹਾਂ ਸਾਫ਼ ਕੀਤੀ ਤਾਂ ਜੋ ਨਵੀਂ ਲੱਗੇ ਅਤੇ ਲਿਜਾ ਕੇ ਉਸ ਔਰਤ ਨੂੰ ਦੇ ਦਿੱਤੀ। ਉਸਨੇ ਪੁੱਛਿਆ, "ਕਿਥੋਂ ਲਿਆਏ ਹੋ ?" ਅਸੀਂ ਆਖ ਦਿੱਤਾ, "ਚੰਦਾ ਕਰਕੇ ਲਿਆਏ ਹਾਂ।" ਹੁਣ ਅਸੀਂ ਸੂਰਜ ਛਿਪੇ ਵੀ ਉਸਦੇ ਘਰ ਜਾ ਸਕਦੇ ਸੀ। ਆਖਿਰ ਉਸ ਦੇ ਬੱਚੇ ਸਾਡੇ ਹਾਣ ਦੇ ਹੀ ਤਾਂ ਸਨ।

ਇਸ ਘਟਨਾ ਨੂੰ ਲੈ ਕੇ ਮੈਂ ਗਰੀਬ ਦੀ ਜ਼ਿੰਦਗੀ ਬਾਰੇ ਇਕ ਨਜ਼ਮ ਲਿਖੀ। ਕਈ ਵਰ੍ਹਿਆਂ ਤਕ ਮੈਨੂੰ ਆਪਣੇ ਇਸ ਕਾਰਨਾਮੇ 'ਤੇ ਵੀ ਫ਼ਖ਼ਰ ਰਿਹਾ ਅਤੇ ਆਪਣੀ ਨਜ਼ਮ 'ਤੇ ਵੀ। ਨੌਵੀਂ-ਦਸਵੀਂ ਵਿਚ ਆ ਕੇ ਜਦੋਂ ਕਾਰਲ ਮਾਰਕਸ ਦੇ ਕੁਝ ਲੇਖ ਪੜ੍ਹੇ ਤਾਂ ਮਹਿਸੂਸ ਹੋਇਆ ਕਿ ਧਨ ਦੀ ਕੋਝੀ ਵੰਡ ਹੀ ਤਾਂ ਸਾਰੀਆਂ ਸਮਾਜਿਕ ਬੁਰਾਈਆਂ ਦੀ ਜੜ੍ਹ ਹੈ। ਅਸੀਂ ਉਸ ਮਜਬੂਰ ਗਰੀਬ ਔਰਤ ਲਈ ਲੈਂਪ ਦਾ ਪ੍ਰਬੰਧ ਕਰ ਕੇ ਆਰਥਿਕ ਸਮਾਨਤਾ ਦੇ ਰਾਹ 'ਤੇ ਪਹਿਲਾ ਕਦਮ ਹੀ ਤਾਂ ਪੁੱਟਿਆ ਸੀ।

ਦੇਸ਼ ਨਵਾਂ-ਨਵਾਂ ਆਜ਼ਾਦ ਹੋਇਆ ਸੀ। ਗਾਂਧੀ, ਨਹਿਰੂ, ਸੁਭਾਸ਼ ਸਭ ਦੇ ਦਿਲਾਂ-ਦਿਮਾਗਾਂ ਉਪਰ ਛਾਏ ਹੋਏ ਸਨ। ਝਾਂਸੀ ਦੀ ਰਾਣੀ, ਲਾਲਾ ਲਾਜਪਤ ਰਾਏ, ਭਗਤ ਸਿੰਘ, ਚੰਦਰ ਸ਼ੇਖਰ ਆਜ਼ਾਦ ਕੌਮੀ ਹੀਰੋ ਸਨ। ਮੈਂ ਇਨ੍ਹਾਂ ਸਭਨਾਂ 'ਤੇ ਨਜ਼ਮਾਂ ਲਿਖੀਆਂ। ਪੁਰਾਣੀ ਕਾਪੀ ਭਰ ਗਈ। ਨਵੀਂ ਲਾ ਲਈ। ਉਹ ਵੀ ਭਰ ਗਈ। ਹੋਰ ਨਵੀਂ ਲਾ ਲਈ। ਮੇਰੀ ਮਾਂ ਮੇਰੀ ਹਰ ਨਜ਼ਮ ਦੀ ਪਹਿਲੀ ਅਤੇ ਇਕਲੌਤੀ ਸ੍ਰੋਤਾ ਹੁੰਦੀ ਸੀ। ਪਿਤਾ ਜੀ ਨੇ ਇਕ ਦਿਨ ਪਿਆਰ ਨਾਲ ਸਮਝਾਇਆ ਕਿ ਐਵੇਂ ਨਜ਼ਮਾਂ ਲਿਖਣ 'ਤੇ ਸਮਾਂ ਬਰਬਾਦ ਨਾ ਕਰ, ਆਪਣੀ ਪੜ੍ਹਾਈ 'ਤੇ ਧਿਆਨ ਦੇ। ਮੇਰਾ ਜੀਅ ਕਰਦਾ ਸੀ ਕਿ ਮਾਂ ਵਾਂਗੂ ਪਿਤਾ ਜੀ ਵੀ ਮੇਰੀ ਨਜ਼ਮ ਸੁਣਿਆ ਕਰਨ ਪਰ ਪਹਿਲਾਂ ਉਨ੍ਹਾਂ ਦੇ ਡਰ ਕਾਰਨ ਅਤੇ ਫਿਰ ਉਨ੍ਹਾਂ ਦੀ ਨੇਕ ਨਸੀਹਤ ਦੀ ਵਜ੍ਹਾ ਨਾਲ ਨਾ ਕੇਵਲ ਇਹ ਕਿ ਮੈਂ ਉਨ੍ਹਾਂ ਨੂੰ ਨਜ਼ਮ ਸੁਣਾਉਣ ਦਾ ਜੇਰਾ ਨਾ ਕਰ ਸਕਿਆ ਸਗੋਂ ਆਪਣੀਆਂ ਨਜ਼ਮਾਂ ਦੀਆਂ ਕਾਪੀਆਂ ਵੀ ਉਨ੍ਹਾਂ ਦੀ ਨਜ਼ਰ ਤੋਂ ਓਹਲੇ ਕਰਕੇ ਰੱਖਣ ਲੱਗਾ।

ਜਿਥੋਂ ਤਕ ਮੈਨੂੰ ਯਾਦ ਹੈ, ਮੇਰੀ ਪਹਿਲੀ ਨਜ਼ਮ 'ਮਿਲਾਪ' ਅਖ਼ਬਾਰ ਵਿਚ ਛਪੀ ਸੀ। ਘਰ ਅੰਗਰੇਜ਼ੀ ਦਾ ਅਖ਼ਬਾਰ ਆਉਂਦਾ ਸੀ, ਇਸ ਲਈ ਹਰ ਰੋਜ਼ ਦੁੱਧਾਂ ਵਾਲੇ ਦੀ ਦੁਕਾਨ

'ਤੇ ਜਾ ਕੇ 'ਮਿਲਾਪ' ਵੇਖਦਾ ਰਿਹਾ। ਆਖੀਰ ਜਦੋਂ ਨਜ਼ਮ ਛੱਪ ਗਈ ਤਾਂ ਮੈਂ ਅਖ਼ਬਾਰ ਦਾ ਉਹ ਪੰਨਾ ਹੀ ਪਾੜ ਲਿਆਇਆ। ਘਰ ਪੁੱਜਣ ਤੋਂ ਪਹਿਲਾਂ ਮੈਂ ਉਹ ਪੰਨਾ ਤਹਿ ਕਰਕੇ ਪਜਾਮੇ ਵਿਚ ਲੁਕਾ ਲਿਆ ਮਤੇ ਕਿਧਰੇ ਪਿਤਾ ਜੀ ਦੀ ਨਜ਼ਰ ਪੈ ਜਾਵੇ। ਆਪਣੇ ਕਮਰੇ ਦਾ ਬੂਹਾ ਢੋ ਕੇ ਮੈਂ ਕਈ ਵਾਰੀ ਆਪਣੀ ਨਜ਼ਮ ਪੜ੍ਹੀ।

ਇਹੋ ਕੁਝ ਮੇਰੇ ਨਾਲ ਉਦੋਂ ਵਾਪਰਿਆ ਜਦੋਂ ਮੇਰੀ ਪਹਿਲੀ ਗ਼ਜ਼ਲ ਛਪੀ। ਹੈਦਰਾਬਾਦ ਤੋਂ ਛਪਦੇ 'ਦੌਰੇ-ਜਦੀਦ' ਵਿਚ ਛਪੀ ਸੀ ਮੇਰੀ ਪਹਿਲੀ ਗ਼ਜ਼ਲ। ਕਿੰਨੇ ਹੀ ਦਿਨ ਮੈਂ ਘਰ ਦੇ ਦਰਵਾਜ਼ੇ 'ਤੇ ਖਲੋ ਕੇ ਸਾਰੀ-ਸਾਰੀ ਦੁਪਹਿਰ ਡਾਕੀਏ ਦੀ ਉਡੀਕ ਕੀਤੀ। ਅਖੀਰ ਜਦੋਂ ਪਰਚਾ ਆਇਆ ਅਤੇ ਮੈਂ ਉਸ ਵਿਚ ਛਪੀ ਆਪਣੀ ਗ਼ਜ਼ਲ ਵੇਖੀ ਤਾਂ ਜਿਵੇਂ ਮੇਰੇ ਪੈਰ ਧਰਤੀ 'ਤੇ ਨਹੀਂ ਪੈ ਰਹੇ ਸਨ। ਇਸ ਪਰਚੇ ਨੂੰ ਵੀ ਪਿਤਾ ਜੀ ਦੀਆਂ ਨਜ਼ਰਾਂ ਤੋਂ ਬਚਾ ਕੇ ਰੱਖਿਆ।

੧੯੬੩ ਵਿਚ ਮੈਂ ਐਮ. ਏ. ਦੀ ਪ੍ਰੀਖਿਆ ਪਾਸ ਕੀਤੀ ਅਤੇ ੧੯੬੪ ਵਿਚ (ਜਦੋਂ ਮੈਂ ਰਿਸਰਚ ਸਕਾਲਰ ਸੀ) ਮੇਰਾ ਪਹਿਲਾ ਕਵਿਤਾ-ਸੰਗ੍ਰਹਿ 'ਗ਼ਮੇ-ਫ਼ਰਦਾ' ਪ੍ਰਕਾਸ਼ਿਤ ਹੋਇਆ। ਮੈਂ ਇਸ ਪੁਸਤਕ ਦਾ ਸਮਰਪਨ ਆਪਣੇ ਪਿਤਾ ਜੀ ਦੇ ਨਾਂ ਕੀਤਾ ਸੀ, ਪਰ ਅਜੇ ਵੀ ਮੇਰੀ ਏਨੀ ਹਿੰਮਤ ਨਹੀਂ ਸੀ ਕਿ ਮੈਂ ਆਪ ਜਾ ਕੇ ਕਿਤਾਬ ਪਿਤਾ ਜੀ ਨੂੰ ਪੇਸ਼ ਕਰਦਾ। ਕਿਤਾਬ ਉਨ੍ਹਾਂ ਤਕ ਮਾਂ ਦੇ ਰਾਹੀਂ ਹੀ ਪੁਚਾਈ ਗਈ। ਮੈਨੂੰ ਜਾਪ ਰਿਹਾ ਸੀ ਕਿ ਇਸ ਵਾਰੀ ਨਸੀਹਤ ਹੋਰ ਵੀ ਤਲਖ਼-ਤੁਰਸ਼ ਹੋਵੇਗੀ ਕਿਉਂਕਿ ਪਿਤਾ ਜੀ ਹੁਕਮ-ਅਦੂਲੀ ਬਰਦਾਸ਼ਤ ਨਹੀਂ ਕਰ ਸਕਦੇ ਸਨ।

ਪਰ ਇਕ ਰਾਤੀਂ ਮੈਂ ਕੀ ਵੇਖਦਾ ਹਾਂ ਕਿ ਪਿਤਾ ਜੀ ਬੈਠੇ ਆਪਣੇ ਦੋਸਤਾਂ ਨੂੰ ਮੇਰੀ ਕਿਤਾਬ-ਪੜ੍ਹ ਕੇ ਸੁਣਾ ਰਹੇ ਹਨ ਅਤੇ ਦੋਸਤਾਂ ਦੀ ਵਾਹ-ਵਾਹ ਉਨ੍ਹਾਂ ਦੇ ਚਿਹਰੇ 'ਤੇ ਚਮਕ ਪੈਦਾ ਕਰ ਰਹੀ ਹੈ। ਅਗਲੇ ਦਿਨ ਮੈਂ ਹੌਸਲਾ ਕਰਕੇ ਉਹਨਾਂ ਤੋਂ ਪੁੱਛਿਆ, "ਕਿਹੋ ਜਿਹਾ ਲੱਗਾ ਤੁਹਾਨੂੰ ਮੇਰਾ ਕਲਾਮ ?" ਮੇਰੀ ਆਸ ਦੇ ਉਲਟ ਪਿਤਾ ਜੀ ਨੇ ਮੇਰਾ ਮੱਥਾ ਚੁੰਮਿਆ ਅਤੇ ਕਿਤਾਬ ਦੇ ਪ੍ਰਕਾਸ਼ਨ 'ਤੇ ਮੈਨੂੰ ਵਧਾਈ ਦਿੱਤੀ। ਬੋਲੇ, "ਮੈਂ ਤੇਰੀ ਸਾਹਿਤਕ ਪ੍ਰਤਿਭਾ ਨੂੰ ਉਭਾਰਨ ਦੇ ਖ਼ਿਲਾਫ਼ ਨਹੀਂ ਸੀ ਪਰ ਲਾਹੌਰ ਰਹਿੰਦਿਆਂ ਮੈਂ 'ਅਖ਼ਤਰ' ਸ਼ੀਰਾਨੀ ਦੀ ਸ਼ਰਾਬਨੋਸ਼ੀ ਏਨੀ ਨੇੜਿਓਂ ਵੇਖੀ ਸੀ ਕਿ ਮੈਂ ਡਰਦਾ ਸੀ ਕਿ ਸ਼ਾਇਰੀ ਦਾ ਸ਼ੌਕ ਤੈਨੂੰ 'ਅਖ਼ਤਰ' ਸ਼ੀਰਾਨੀ ਨਾ ਬਣਾ ਦੇਵੇ। ਪਰ ਹੁਣ ਤੂੰ ਆਪਣਾ ਕੈਰੀਅਰ ਬਣਾ ਲਿਆ, ਪੀ. ਐਚ. ਡੀ. ਕਰ ਰਿਹਾ ਏਂ, ਕੱਲ੍ਹ ਯੂਨੀਵਰਸਿਟੀ ਵਿਚ ਪੜ੍ਹਾਏਂਗਾ, ਹੁਣ ਕੋਈ ਤੌਖਲਾ ਨਹੀਂ। ਖ਼ੂਬ ਲਿਖ, ਜੋ ਲਿਖਿਆ ਹੈ, ਉਸ ਤੋਂ ਬਿਹਤਰ ਲਿਖ। ਆਪਣੇ ਕੰਨ, ਆਪਣੀਆਂ ਅੱਖਾਂ ਹਮੇਸ਼ਾ ਖੁੱਲ੍ਹੀਆਂ ਰੱਖੀਂ। ਅਧਿਐਨ ਅਤੇ ਅਨੁਭਵ ਹੀ ਤੈਨੂੰ ਬਿਹਤਰ ਕਵਿਤਾ ਲਿਖਣ ਦੀ ਸ਼ਕਤੀ ਦੇਣਗੇ।"

ਇਹ ਉਹ ਜ਼ਮਾਨਾ ਸੀ ਜਦੋਂ ਮਾਲੇਰਕੋਟਲਾ ਦਾ ਸਾਹਿਤਕ ਮਾਹੌਲ ਸਾਹ ਲੈਂਦਾ ਸੀ। ਰਿਆਸਤਾਂ ਖ਼ਤਮ ਹੋ ਚੁੱਕੀਆਂ ਸਨ ਪਰ ਨਵਾਬ ਮਾਲੇਰਕੋਟਲਾ ਦੇ ਮਹਿਲ 'ਮੁਬਾਰਕ ਮੰਜ਼ਿਲ' ਵਿਚ ਹਰ ਮਹੀਨੇ ਸ਼ਾਇਰੀ ਦੀ ਮਹਿਫ਼ਿਲ ਜੁੜਦੀ ਸੀ। ਮੈਂ ਇਨ੍ਹਾਂ ਮਹਿਫ਼ਿਲਾਂ ਵਿਚ ਸ਼ਾਮਿਲ ਹੋਣ ਲੱਗਾ। ਆਪਣੇ ਘਰ ਨਿਸ਼ਸਤਾਂ ਕਰਾਉਣ ਲੱਗਾ। ਮੇਰੀ ਮਾਂ ਬੜੇ ਸ਼ੌਕ ਨਾਲ ਮਹਿਮਾਨਾਂ ਲਈ ਚਾਹ-ਪਾਣੀ ਤਿਆਰ ਕਰਦੀ। ਫਿਰ ਮੁਸ਼ਾਇਰਿਆਂ ਵਿਚ ਜਾਣਾ ਸ਼ੁਰੂ ਹੋ ਗਿਆ ਅਤੇ ਫਿਰ :-

ਸ਼ਾਇਰੀ ਕੀ ਨਜ਼ਰ ਕਰ ਦੀ ਜ਼ਿੰਦਗੀ ਹਮਨੇ 'ਨਰੇਸ਼',<br>
ਸ਼ਿਅਰ ਕਹਿਣਾ ਸ਼ਿਅਰ ਪੜ੍ਹਨਾ ਉਮਰ ਭਰ ਅੱਛਾ ਲਗਾ।

ਪੜ੍ਹਣ ਦਾ ਸ਼ੌਕ ਉਦੋਂ ਵੀ ਸੀ, ਹੁਣ ਵੀ ਹੈ। ਮੇਰੇ ਕਾਲਜ ਦੇ ਲਾਇਬਰੇਰੀਅਨ ਬਿਸ਼ਨ ਦਾਸ ਜਦੋਂ ਮਾਲੇਰਕੋਟਲੇ ਬਦਲੀ ਹੋ ਕੇ ਆਏ ਤਾਂ ਮੈਂ ਜ਼ਿਦ ਕਰ ਕੇ ਹਵੇਲੀ ਦੇ ਤਿੰਨ ਕਮਰੇ ਉਨ੍ਹਾਂ ਨੂੰ ਕਿਰਾਏ 'ਤੇ ਦਿਵਾ ਦਿੱਤੇ। ਸਿਰਫ਼ ਇਹ ਸੋਚ ਕੇ ਕਿ ਉਨ੍ਹਾਂ ਨਾਲ ਦੋਸਤੀ ਹੋ ਜਾਵੇਗੀ ਤਾਂ ਲਾਇਬਰੇਰੀ ਤੋਂ ਕਿਤਾਬਾਂ ਲੈਣ ਵਿਚ ਕੋਈ ਔਖਿਆਈ ਨਹੀਂ ਰਹੇਗੀ। ਹੋਇਆ ਵੀ ਇਹੋ। ਉਸ ਸਮੇਂ ਕਾਲਜ ਦੀ ਲਾਇਬਰੇਰੀ ਵਿਚ ਕਿਤਾਬਾਂ ਦੀਆਂ ਅਲਮਾਰੀਆਂ ਨੂੰ ਜੰਦਰੇ ਮਾਰ ਕੇ ਰੱਖੇ ਜਾਂਦੇ ਸਨ। ਕਿਤਾਬਾਂ ਦਾ ਰਜਿਸਟਰ ਫੋਲ ਕੇ ਜਿਸ ਕਿਤਾਬ ਦੀ ਪਰਚੀ ਭਰੀ ਜਾਂਦੀ ਸੀ, ਉਹ ਕਿਤਾਬ ਮਿਲ ਜਾਂਦੀ ਸੀ। ਬਿਸ਼ਨ ਦਾਸ ਤੋਂ ਮੈਨੂੰ ਚਾਬੀਆਂ ਦਾ ਗੁੱਛਾ ਮਿਲਣ ਲੱਗਾ। ਇਕੋ ਸਮੇਂ ਵਧ ਤੋਂ ਵੱਧ ਦੋ ਕਿਤਾਬਾਂ ਇਸ਼ੂ ਹੋਣ ਦੀ ਸ਼ਰਤ ਵੀ ਨਾ ਰਹੀ। ਮੈਂ ਅਲਮਾਰੀ ਖੋਲ੍ਹਦਾ, ਇਕ ਲੇਖਕ ਦੀਆਂ ਜਿੰਨੀਆਂ ਪੁਸਤਕਾਂ ਉਥੇ ਹੁੰਦੀਆਂ, ਸਾਰੀਆਂ ਚੁੱਕ ਲੈਂਦਾ। ਬਿਸ਼ਨ ਦਾਸ ਹੁਰੀਂ ਆਪਣੇ ਨਾਂ 'ਤੇ ਕਿਤਾਬਾਂ ਇਸ਼ੂ ਕਰ ਲੈਂਦੇ। ਇਸ ਤੋਂ ਮੈਨੂੰ ਇਕ ਲਾਭ ਤਾਂ ਇਹ ਹੋਇਆ ਕਿ ਮੇਰੇ ਉੱਪਰ ਕਿਸੇ ਵੀ ਲੇਖਕ ਦਾ ਰੋਅਬ ਨਾ ਪੈ ਸਕਿਆ। ਕਿਸੇ ਲੇਖਕ ਦੀ ਇੱਕ-ਅੱਧ ਕਿਤਾਬ ਪੜ੍ਹ ਕੇ ਉਸ ਦੇ ਸਾਹਿਤਕ ਪੱਧਰ ਦਾ ਅੰਦਾਜ਼ਾ ਗੁੰਮਰਾਹ ਕਰਨ ਵਾਲਾ ਹੋ ਸਕਦਾ ਹੈ ਪਰ ਉਸ ਦੀਆਂ ਲਗਭਗ ਸਾਰੀਆਂ ਕਿਤਾਬਾਂ ਦਾ ਇਕੋ ਸਾਹ ਕੀਤਾ ਅਧਿਐਨ ਇਹ ਦੱਸ ਦਿੰਦਾ ਹੈ ਕਿ ਕਿਥੇ ਆ ਕੇ ਉਸ ਨੇ ਆਪਣੇ ਆਪ ਨੂੰ ਦੁਹਰਾਉਣਾ ਸ਼ੁਰੂ ਕੀਤਾ ਹੈ ਅਤੇ ਕਿਥੇ ਆ ਕੇ ਉਸਦੀ ਸਿਰਜਨਾਤਮਕ ਸ਼ਕਤੀ ਦੇ ਪੈਰ ਥਿੜ੍ਹਕਣ ਲੱਗੇ ਹਨ।

੧੯੪੪ ਵਿਚ ਸਕੂਲੇ ਦਾਖ਼ਿਲ ਹੋਇਆ ਤਾਂ ਸਿੱਖਿਆ ਦਾ ਮਾਧਿਅਮ ਉਰਦੂ ਭਾਸ਼ਾ ਸੀ। ਇਤਿਹਾਸ, ਭੂਗੋਲ, ਹਿਸਾਬ ਸਭ ਉਰਦੂ ਵਿਚ ਹੀ ਪੜ੍ਹਾਏ ਜਾਂਦੇ ਸਨ। ਪਰ ਜਦੋਂ ਦੇਸ਼ ਆਜ਼ਾਦ ਹੋ ਗਿਆ ਤਾਂ ਉਰਦੂ ਸਿੱਖਿਆ ਦਾ ਮਾਧਿਅਮ ਨਾ ਰਹੀ। ਹਿੰਦੀ ਸਿੱਖਿਆ ਦਾ ਮਾਧਿਅਮ ਬਣ ਗਈ। ਬਾਵਜੂਦ ਇਸ ਦੇ ਕਿ ਮੈਂ ਸਕੂਲ ਜਾਂ ਕਾਲਜ ਵਿਚ ਵਿਸ਼ੇ ਦੇ ਤੌਰ 'ਤੇ

ਉਰਦੂ ਕਦੀ ਨਹੀਂ ਪੜ੍ਹੀ, ਮੈਨੂੰ ਉਰਦੂ ਨਾਲ ਇਸ਼ਕ ਸੀ, ਜੋ ਅੱਜ ਵੀ ਕਾਇਮ ਹੈ। ਨੌਂਵੀਂ ਜਮਾਤ ਵਿਚ ਪੰਜਾਬੀ ਵਿਕਲਪਕ ਵਿਸ਼ੇ ਦੇ ਤੌਰ 'ਤੇ ਜਾਰੀ ਹੋਈ। ਮੈਂ ਇਹ ਵਿਸ਼ਾ ਲੈ ਲਿਆ ਅਤੇ ਬੜੇ ਚਾਅ ਨਾਲ ਪੰਜਾਬੀ ਪੜ੍ਹੀ।

ਹਾਲਾਂਕਿ ਉਰਦੂ ਵਿਚ ਵਾਹਵਾ ਅਤੇ ਹਿੰਦੀ ਵਿਚ ਤਸੱਲੀਬਖ਼ਸ਼ ਨਾਂ ਪੈਦਾ ਕਰ ਲਿਆ ਸੀ ਪਰ ਮੈਨੂੰ ਮਹਿਸੂਸ ਹੁੰਦਾ ਸੀ ਕਿ ਮਾਂ ਬੋਲੀ ਦਾ ਮੇਰੇ ਉੱਪਰ ਜੋ ਕਰਜ਼ ਹੈ, ਉਹ ਵੀ ਅਦਾ ਹੋਣਾ ਚਾਹੀਦਾ ਹੈ। ੧੯੫੯ ਵਿਚ ਮਾਲੇਰਕੋਟਲੇ ਤੋਂ ਇਕ ਪੰਜਾਬੀ ਮਾਸਿਕ ਸ਼ੁਰੂ ਹੋਇਆ। ਨਾਂ ਸੀ—'ਨਵਜੋਤ'। ਇਸ ਦਾ ਦਫਤਰ ਸਾਡੇ ਮੁਹੱਲੇ ਦੇ ਉਸ ਘਰ ਵਿਚ ਸੀ, ਜਿਸ ਵਿਚ ਇਸ ਦੇ ਵਾਸਤਵਿਕ ਸੰਪਾਦਕ 'ਨਾਜ਼' ਭਾਰਤੀ ਕਿਰਾਏਦਾਰ ਸਨ। ਮੈਂ ਉਹਨਾਂ ਨੂੰ ਰਚਨਾਵਾਂ ਦੇਣ ਲੱਗਾ। ਛੇਤੀ ਹੀ ਉਹਨਾਂ ਮੈਨੂੰ ਕਵਿਤਾ ਭਾਗ ਦਾ ਸੰਪਾਦਕ ਬਣਾ ਦਿੱਤਾ। ਕੁੱਝ ਵਰ੍ਹਿਆਂ ਮਗਰੋਂ 'ਨਾਜ਼' ਅਤੇ ਉਨ੍ਹਾਂ ਦੇ ਸਾਥੀਆਂ ਨੇ ਰਸਾਲਾ ਬੰਦ ਕਰਨ ਦਾ ਫ਼ੈਸਲਾ ਕੀਤਾ ਤਾਂ ਮੈਂ ਰਸਾਲਾ ਜਾਰੀ ਰੱਖਣ ਦੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ। ੧੯੬੯ ਤਕ 'ਨਵਜੋਤ' ਮੈਂ ਇੱਕਲਿਆਂ ਹੀ ਕੱਢਿਆ। ਚਪੜਾਸੀ ਤੋਂ ਲੈ ਕੇ ਮੁੱਖ ਸੰਪਾਦਕ ਤੱਕ ਮੈਂ ਹੀ ਸੀ। ਪਰਚਾ ਚਲਾਉਣਾ ਮੇਰੇ ਲਈ ਸੌਖਾ ਨਹੀਂ ਸੀ। ਰਹਿੰਦਾ ਮੈਂ ਚੰਡੀਗੜ੍ਹ ਸੀ, ਪਰਚਾ ਪਹਿਲਾਂ ਲੁਧਿਆਣੇ ਤੇ ਫਿਰ ਪਟਿਆਲੇ ਛਪਦਾ ਸੀ ਅਤੇ ਮਾਲੇਰਕੋਟਲਿਓਂ ਪੋਸਟ ਹੁੰਦਾ ਸੀ। ਪਰ ਮੇਰਾ ਸਿਦਕ ਅਡੋਲ ਸੀ, ਇਸ ਲਈ ਮੈਂ ਲੰਮੇ ਸਮੇਂ ਤਕ 'ਨਵਜੋਤ' ਨੂੰ ਬੰਦ ਨਹੀਂ ਹੋਣ ਦਿੱਤਾ।

ਨਵਜੋਤ ਵਿਚ ਮੈਂ ਇਕ ਕਾਲਮ ਲਿਖਣਾ ਸ਼ੁਰੂ ਕੀਤਾ—'ਚੰਨ ਦੇ ਦਾਗ'। ਉਨ੍ਹੀਂ ਦਿਨੀਂ ਪੰਜਾਬੀ ਵਿਚ ਗ਼ਜ਼ਲ ਦਾ ਰਿਵਾਜ ਨਹੀਂ ਸੀ। ਕੁਝ ਕੁ ਰਸਾਲੇ ਕਦੀ-ਕਦਾਈਂ ਇੱਕਾ-ਦੁੱਕਾ ਗ਼ਜ਼ਲਾਂ ਛਾਪਦੇ ਸਨ। ਮੈਂ ਹਰ ਮਹੀਨੇ ਸਮਕਾਲੀ ਰਸਾਲਿਆਂ ਵਿਚ ਛਪੀਆਂ ਗ਼ਜ਼ਲਾਂ ਬਾਰੇ ਬੇਲਾਗ ਰਾਇ ਦਿੰਦਾ ਸੀ। ਸ਼ਿਅਰ ਚੰਗਾ ਹੁੰਦਾ ਸੀ ਤਾਂ ਉਸ ਦੀ ਸਲਾਹੁਤਾ ਕਰਦਾ ਸੀ, ਮਾੜਾ ਹੁੰਦਾ ਸੀ ਤਾਂ ਉਸ ਵਿਚਲੀਆਂ ਗਲਤੀਆਂ ਬਿਆਨ ਕਰਦਾ ਸੀ। ਕਾਲਮ ਪਾਠਕਾਂ ਨੇ ਬਹੁਤ ਪਸੰਦ ਕੀਤਾ। ਜਿਨ੍ਹਾਂ ਗ਼ਜ਼ਲਕਾਰਾਂ ਦੀਆਂ ਗ਼ਜ਼ਲਾਂ 'ਤੇ ਪੜਚੋਲ ਕੀਤੀ, ਉਨ੍ਹਾਂ ਵਿਚੋਂ ਕਿਸੇ ਨੂੰ ਵੀ ਮੇਰੇ ਪ੍ਰਤੀ ਸ਼ਿਕਾਇਤ ਨਹੀਂ ਸੀ। ਕਈ ਤਾਂ ਗਲਤੀ ਦੱਸਣ ਲਈ ਧੰਨਵਾਦੀ ਪੱਤਰ ਵੀ ਲਿਖਦੇ ਸਨ।

ਇਸ ਕਾਲਮ ਨੇ ਪੰਜਾਬੀ ਵਿਚ ਗ਼ਜ਼ਲ ਦੀ ਗੱਲ ਤੋਰ ਦਿੱਤੀ। ਆਮ ਸ਼ਿਕਾਇਤ ਇਹ ਸੀ ਕਿ ਪੰਜਾਬੀ ਵਿਚ ਅਜਿਹੀ ਕੋਈ ਪੁਸਤਕ ਹੀ ਨਹੀਂ ਸੀ, ਜਿਸ ਤੋਂ ਸਿਖਾਂਦਰੂ ਗ਼ਜ਼ਲਕਾਰਾਂ ਨੂੰ ਗ਼ਜ਼ਲ ਬਾਰੇ ਜਾਣਕਾਰੀ ਪ੍ਰਾਪਤ ਹੋ ਸਕੇ। 'ਨਵਜੋਤ' ਮੇਰੇ ਜ਼ਾਤੀ ਰੁਝੇਵਿਆਂ ਕਾਰਨ ਬੰਦ ਹੋ ਚੁੱਕਾ ਸੀ, ਇਸ ਲਈ ਮੈਂ 'ਜਾਗ੍ਰਤੀ' ਲਈ ਇਕ ਲੰਮੀ ਲੇਖ-ਲੜੀ 'ਗ਼ਜ਼ਲ ਦੀ ਪਰਖ' ਦੇ ਨਾਂ ਹੇਠਾਂ ਲਿਖੀ। ਇਹ ਲੜੀ ਬਹੁਤ ਸਲਾਹੀ ਗਈ ਅਤੇ ਇਸ ਤੋਂ ਨਾ ਕੇਵਲ ਕਵੀ ਗ਼ਜ਼ਲ ਵੱਲ ਰੁਚਿਤ ਹੀ ਹੋਏ ਸਗੋਂ ਗ਼ਜ਼ਲ ਬਾਰੇ ਸੋਝੀ ਵੀ ਵਿਆਪਕ ਪੱਧਰ 'ਤੇ ਹੋਈ। ੧੯੮੩ ਵਿਚ ਪੰਜਾਬ ਸਟੇਟ ਟੈਕਸਟ ਬੁੱਕ ਬੋਰਡ ਨੇ ਮੇਰੀ ਇਸ ਲੇਖ-ਲੜੀ ਨੂੰ ਪੁਸਤਕ ਰੂਪ ਵਿਚ ਛਾਪਣਾ ਚਾਹਿਆ ਅਤੇ ਉਸੇ ਵਰ੍ਹੇ 'ਗ਼ਜ਼ਲ ਦੀ ਪਰਖ' ਨਾਂ ਦੀ ਮੇਰੀ ਪੁਸਤਕ ਪ੍ਰਕਾਸ਼ਿਤ ਹੋਈ। ਪੰਜਾਬੀ ਵਿਚ ਇਹ ਪਹਿਲੀ ਪੁਸਤਕ ਹੈ, ਜਿਸ ਵਿਚ ਗ਼ਜ਼ਲ ਦੇ ਤਕਨੀਕੀ ਸ਼ਬਦਾਂ ਦਾ ਪੰਜਾਬੀਕਰਣ ਕੀਤਾ ਗਿਆ ਹੈ, ਨਹੀਂ ਤਾਂ ਇਸ ਤੋਂ ਪਹਿਲਾਂ, ਜੋ ਵੀ ਗੱਲਬਾਤ ਪੰਜਾਬੀ ਗ਼ਜ਼ਲ ਬਾਰੇ ਹੋਈ ਹੈ, ਉਸ ਵਿਚ ਫ਼ਾਰਸੀ ਭਾਸ਼ਾ ਦੀ ਤਕਨੀਕੀ ਸ਼ਬਦਾਵਲੀ ਵਰਤੀ ਗਈ ਹੈ। ਪੰਜਾਬੀ ਗ਼ਜ਼ਲ ਅਤੇ ਪੰਜਾਬੀ ਵਿਚ ਗ਼ਜ਼ਲ ਦੀ ਅਲੋਚਨਾ ਦਾ ਇਤਿਹਾਸ ਲਿਖਣ ਦਾ ਸੁਭਾਗ ਵੀ ਸਭ ਤੋਂ ਪਹਿਲਾਂ ਮੈਨੂੰ ਹੀ ਇਸ ਪੁਸਤਕ ਦੇ ਮਾਧਿਅਮ ਨਾਲ ਪ੍ਰਾਪਤ ਹੋਇਆ ਹੈ।

'ਗ਼ਜ਼ਲ ਦੀ ਪਰਖ' ਛਪਣ 'ਤੇ ਮੈਨੂੰ ਮਹਿਸੂਸ ਹੋਇਆ ਕਿ ਬਹਿਰ-ਵਜ਼ਨ ਬਾਰੇ ਜੋ ਜਾਣਕਾਰੀ ਮੈਂ ਇਸ ਪੁਸਤਕ ਵਿਚ ਦਿੱਤੀ ਹੈ, ਓਨੀ ਜਾਣਕਾਰੀ ਨਾਲ ਗ਼ਜ਼ਲਕਾਰਾਂ ਦਾ ਕੰਮ ਨਹੀਂ ਸਰਨਾ। ਗ਼ਜ਼ਲ ਦੀ ਸਫਲ ਰਚਨਾ ਲਈ ਜਾਂ ਤਾਂ ਕਵੀ ਨੂੰ ਫ਼ਾਰਸੀ ਇਲਮੇ-ਆਰੂਜ਼ ਦਾ ਗਿਆਨ ਲਾਜ਼ਮੀ ਤੌਰ 'ਤੇ ਹੋਣਾ ਚਾਹੀਦਾ ਹੈ ਜਾਂ ਸੰਸਕ੍ਰਿਤ ਛੰਦ-ਸ਼ਾਸਤਰ ਦਾ। ਮੈਂ ਇਨ੍ਹਾਂ ਦੋਵਾਂ ਪ੍ਰਣਾਲੀਆਂ ਦਾ ਵਿਸਥਾਰਪੂਰਬਕ ਪਰਿਚੈ ਦੇਣ ਲਈ ਇਕ ਹੋਰ ਕਿਤਾਬ ਲਿਖਣੀ ਸ਼ੁਰੂ ਕੀਤੀ ਤਾਂ ਮੈਂ ਕਈ ਬਹਿਰਾਂ ਦੀ ਛੰਦਾਂ ਨਾਲ ਸੌ-ਫੀਸਦੀ-ਸਮਾਨਤਾ ਵੇਖ ਕੇ ਹੈਰਾਨ ਰਹਿ ਗਿਆ। ਪੰਜਾਬੀ ਦੇ ਗ਼ਜ਼ਲਕਾਰ ਨਾ ਸੰਸਕ੍ਰਿਤ ਜਾਣਦੇ ਹਨ ਅਤੇ ਨਾ ਫ਼ਾਰਸੀ। ਇਸ ਲਈ ਮੈਂ ਇਨ੍ਹਾਂ ਦੋਵਾਂ ਪ੍ਰਣਾਲੀਆਂ ਦੀ ਬੁਨਿਆਦੀ ਜਾਣਕਾਰੀ ਨੂੰ ਆਧਾਰ ਬਣਾ ਕੇ ਇਕ ਨਵੀ ਤੋਲ-ਵਿਧੀ ਤਿਆਰ ਕੀਤੀ, ਜਿਸ ਨੂੰ ਮੈਂ 'ਮਿਸ਼ਰਿਤ ਤੋਲ-ਵਿਧੀ' ਨਾਂ ਦਿੱਤਾ। ਇਹ ਪੁਸਤਕ 'ਗ਼ਜ਼ਲ ਦਾ ਰਚਨਾ-ਵਿਧਾਨ' ਨਾਂ ਹੇਠ ਪਹਿਲੀ ਵਾਰੀ ੧੯੮੮ ਵਿਚ ਅਤੇ ਦੂਜੀ ਵਾਰੀ ੧੯੯੫ ਵਿਚ ਪ੍ਰਕਾਸ਼ਿਤ ਹੋਈ।

ਸੂਫ਼ੀ ਸ਼ਾਇਰੀ ਮੇਰਾ ਦੂਜਾ ਮਨ-ਪਸੰਦ ਕਾਰਜ-ਖੇਤਰ ਰਿਹਾ ਹੈ। ਪੰਜਾਬੀ ਦਾ ਲਗਭਗ ਸਾਰਾ ਸੂਫ਼ੀ ਕਾਵਿ ਫ਼ਾਰਸੀ ਲਿਪੀ ਵਿਚ ਲਿਖਿਆ ਹੋਇਆ ਹੈ. ਦੇਸ਼ ਦੀ ਵੰਡ ਮਗਰੋਂ ਕੁਝ ਪ੍ਰਕਾਸ਼ਕਾਂ ਨੇ, ਵਿਸ਼ੇਸ਼ ਤੌਰ 'ਤੇ ਭਾਸ਼ਾ ਵਿਭਾਗ ਨੇ, ਸੂਫ਼ੀ ਸ਼ਾਇਰਾਂ ਦੇ ਕਲਾਮ ਨੂੰ ਗੁਰਮੁਖੀ ਲਿਪੀ ਵਿਚ ਛਾਪਿਆ ਹੈ। ਮੈਂ ਸੂਫ਼ੀ ਕਲਾਮ ਦੇ ਇਸ ਲਿਪੀ-ਅੰਤਰ ਤੋਂ ਰਤਾ ਵੀ ਸੰਤੁਸ਼ਟ ਨਹੀਂ ਹਾਂ। ਲਿਪੀਅੰਤਰਕਾਰਾਂ ਨੇ ਭਿਆਨਕ ਗਲਤੀਆਂ ਕੀਤੀਆਂ ਹਨ। ਇਥੋਂ ਤਕ ਕਿ ਫੁਟ-ਨੋਟਾਂ ਵਿਚ ਜੋ ਕਠਿਨ ਸ਼ਬਦਾਂ ਦੇ ਅਰਥ ਦਿੱਤੇ ਹਨ, ਉਨ੍ਹਾਂ ਵਿਚ ਵੀ ਕਈ ਸ਼ਬਦਾਂ

ਦੇ ਹਾਸੋਹੀਣੇ ਅਰਥ ਕਰ ਛੱਡੇ ਹਨ। ਪੰਜਾਬੀ ਦੇ ਪਾਠਕਾਂ, ਵਿਸ਼ੇਸ਼ ਤੌਰ 'ਤੇ ਸੂਫ਼ੀ ਕਾਵਿ ਦੇ ਵਿਦਿਆਰਥੀਆਂ ਲਈ, ਸੂਫ਼ੀ ਮਤ ਦਾ ਸਹੀ ਰੂਪ ਪੇਸ਼ ਕਰ ਕੇ ਸੂਫ਼ੀ ਦਰਸ਼ਨ ਦੀ ਵਿਆਖਿਆ ਰਾਹੀਂ ਮੈਂ ਪੰਜਾਬੀ ਦੇ ਪ੍ਰਮੁਖ ਸੂਫ਼ੀ ਕਵੀਆਂ ਦੇ ਜੀਵਨ ਅਤੇ ਰਚਨਾ ਬਾਰੇ ਸਹੀ ਜਾਣਕਾਰੀ ਇਕੱਤਰ ਕੀਤੀ ਅਤੇ ਇਕ ਪੁਸਤਕ ਲਿਖੀ—"ਸੂਫ਼ੀ ਮਤ ਅਤੇ ਸੂਫ਼ੀ ਕਾਵਿ," ਜੋ ੧੯੯੩ ਵਿਚ ਪ੍ਰਕਾਸ਼ਿਤ ਹੋਈ।

ਇਸ ਪੁਸਤਕ ਦੀ ਭੂਮਿਕਾ ਵਿਚ ਮੈਂ ਲਿਖਿਆ ਹੈ ਕਿ "ਸੂਫ਼ੀ ਕਵਿਤਾ ਪੰਜਾਬੀ ਭਾਸ਼ਾ ਅਤੇ ਸਾਹਿਤ ਦਾ ਵਡਮੁੱਲਾ ਸਰਮਾਇਆ ਹੈ। ਅਸੀਂ ਬਹੁਤ ਸਮੇਂ ਤਕ ਇਸ ਵਿਰਸੇ ਦੀ ਸੰਭਾਲ ਪ੍ਰਤੀ ਅਵੇਸਲੇ ਰਹੇ ਹਾਂ। ਜਦੋਂ ਸਾਨੂੰ ਇਸ ਦੀ ਸੰਭਾਲ ਬਾਰੇ ਸੋਝੀ ਆਈ, ਤਾਂ ਪੰਜਾਬ ਦੀ ਧਰਤੀ ਦੋ ਦੇਸ਼ਾਂ ਵਿਚਕਾਰ ਵੰਡੀ ਜਾ ਚੁੱਕੀ ਸੀ। ਪੰਜਾਬ ਦਾ ਉਹ ਹਿੱਸਾ, ਜਿੱਥੇ ਅਨੇਕਾਂ ਸੂਫ਼ੀਆਂ ਨੇ ਸਾਧਨਾ ਕੀਤੀ ਤੇ ਪੰਜਾਬੀ ਕਵਿਤਾ ਨੂੰ ਆਪਣੀ ਸਿਰਜਨਾਤਮਕਤਾ ਨਾਲ ਸ਼ਿੰਗਾਰਿਆ ਸੀ, ਪਾਕਿਸਤਾਨ ਵਿਚ ਰਲ ਚੁੱਕਾ ਸੀ। ਪਾਕਿਸਤਾਨ ਬਣਨ ਮਗਰੋਂ ਅਸੀਂ ਉਸ ਪੰਜਾਬੀ ਸਾਹਿਤ ਤੋਂ ਦੂਰ ਹੁੰਦੇ ਚਲੇ ਗਏ, ਜੋ ਫ਼ਾਰਸੀ ਅੱਖਰਾਂ ਵਿਚ ਸੁਰਖਿਅਤ ਸੀ।

ਅਸੀਂ ਜਦੋਂ ਉਪਲਬਧ ਸੂਫ਼ੀ ਕਾਵਿ ਨੂੰ ਫ਼ਾਰਸੀ ਅੱਖਰਾਂ ਤੋਂ ਗੁਰਮੁਖੀ ਅੱਖਰਾਂ ਵਿਚ ਢਾਲਿਆ ਤਾਂ ਸਾਡੀਆਂ ਕਈ ਮਜਬੂਰੀਆਂ ਰਾਹ ਵਿਚ ਆ ਖਲੋਤੀਆਂ ਤੇ ਅਸੀਂ ਨਾ ਉਸ ਦਾ ਸਰੀਰ ਹੀ ਭਲੀਭਾਂਤ ਗੁਰਮੁਖੀ ਵਿਚ ਉਤਾਰ ਸਕੇ ਤੇ ਨਾ ਆਤਮਾ। ਗੁਰਮੁਖੀ ਅੱਖਰਾਂ ਵਿਚ ਪ੍ਰਾਪਤ ਸੂਫ਼ੀ ਕਵਿਤਾ ਨੂੰ ਪੜ੍ਹਦਿਆਂ ਅਤੇ ਉਸ ਬਾਰੇ ਹੋਈ ਵਿਚਾਰ ਦਾ ਅਧਿਐਨ ਕਰਦਿਆਂ ਮੈਨੂੰ ਅਕਸਰ ਮਹਿਸੂਸ ਹੁੰਦਾ ਸੀ ਕਿ ਸੂਫ਼ੀਆਂ ਦੀ ਸਾਧਨਾ-ਵਿਧੀ ਨੂੰ ਸਿਧਾਂਤ ਰੂਪ ਵਿਚ ਗ੍ਰਹਿਣ ਕਰਨ ਨਾਲ ਉਹ ਅਨੁਭਵ ਹੱਥੋਂ ਨਿਕਲ ਜਾਂਦਾ ਹੈ, ਜਿਸ ਤੋਂ ਬਿਨਾਂ ਸੂਫ਼ੀ-ਸਾਧਨਾ ਦੀ ਆਤਮਾ ਤਕ ਪੁੱਜਣਾ ਸੰਭਵ ਨਹੀਂ ਹੈ। ਸੂਫ਼ੀ ਕਵਿਤਾ ਦੀ ਸੰਭਾਲ ਅਤੇ ਉਸ ਦੇ ਮੁਲਾਂਕਣ ਲਈ ਵੀ ਤੱਥਾਂ ਦਾ ਘੋਗਾਲਿਆ ਜਾਣਾ ਮੈਨੂੰ ਜ਼ਰੂਰੀ ਜਾਪਦਾ ਹੈ.

ਮੈਂ ਆਪਣੀ ਇਸ ਪੁਸਤਕ ਵਿਚ ਸੂਫ਼ੀ-ਸਾਧਨਾ ਨੂੰ ਵਿਸ਼ਵ-ਦ੍ਰਿਸ਼ਟੀ ਦੇ ਸੰਦਰਭ ਵਿਚ ਵੇਖਣ ਅਤੇ ਸਮਝਣ-ਸਮਝਾਉਣ ਦਾ ਉਪਰਾਲਾ ਕੀਤਾ ਹੈ। ਪੰਜਾਬੀ ਸੂਫ਼ੀ-ਕਾਵਿ ਬਾਰੇ ਅਜੇ ਬੜੀ ਗੰਭੀਰ ਖੋਜ ਅਤੇ ਡੂੰਘੀ ਵਿਚਾਰ ਦੀ ਲੋੜ ਬਾਕੀ ਹੈ। ਚੰਗਾ ਹੋਵੇ ਜੇ ਦੋਵਾਂ ਪੰਜਾਬਾਂ ਵਿਚ ਵਸਦੇ ਸੂਫ਼ੀ-ਕਾਵਿ-ਪ੍ਰੇਮੀ ਸਾਂਝੇ ਤੌਰ 'ਤੇ ਇਹ ਹੰਭਲਾ ਮਾਰਨ ਤੇ ਜੋ ਕੁਝ ਸਮੇਂ ਦੀ ਚੱਕੀ ਵਿਚ ਪਿਸਣੋਂ ਬਚ ਰਿਹਾ ਹੈ, ਉਸ ਦੀ ਭਾਲ ਕਰ ਕੇ ਉਸ ਨੂੰ ਸੁਰੱਖਿਆ ਪ੍ਰਦਾਨ ਕਰਨ ਤਾਂ ਜੋ ਨਾ ਕੇਵਲ ਉਪੇਖਿਅਤ ਸਾਹਿਤ ਦਾ ਖ਼ਜ਼ਾਨਾ ਹੀ ਸਾਡੇ ਹੱਥ ਆ ਸਕੇ ਸਗੋਂ ਜੋ ਕੁਝ ਪ੍ਰਾਪਤ ਹੈ, ਉਸ ਦਾ ਉਚਿਤ ਮੁਲਾਂਕਣ ਵੀ ਸੰਭਵ ਹੋ ਸਕੇ।"

ਸਾਹਿਤ ਦੀ ਪੜਚੋਲ ਲਈ ਮੈਂ ਕਾਫੀ ਲੇਖ ਲਿਖੇ ਹਨ। ਮੇਰੇ ਇਹ ਲੇਖ ਵਿਭਿੰਨ ਪੱਤ੍ਰਿਕਾਵਾਂ ਵਿਚ ਛਪਦੇ ਰਹੇ ਹਨ। ਅਜਿਹੇ ਲੇਖਾਂ ਦਾ ਇਕ ਸੰਗ੍ਰਿਹ 'ਸਾਹਿਤ ਦੀ ਪਰਖ' ਦੇ ਨਾਂ ਅਧੀਨ ੧੯੮੯ ਵਿਚ ਪ੍ਰਕਾਸ਼ਿਤ ਹੋਇਆ। ਇਸ ਲਈ ਲਿਖਿਆ 'ਪੁਰੋਵਾਕ' ਮੇਰੀ ਸੋਚ ਦੇ ਪ੍ਰਗਟਾ ਲਈ ਕਾਫੀ ਹੈ। ਮੈਂ ਲਿਖਿਆ ਹੈ, " ਸਾਹਿਤ ਵਿਚਲਾ ਸ਼ਬਦ 'ਹਿਤ' ਆਤਮਿਕ ਵੀ ਹੈ ਤੇ ਪਰਾਤਮਕ ਵੀ। ਇਹ ਅੰਤਰ ਬਹੁਤ ਬਾਰੀਕ ਹੈ। ਕਈ ਵਾਰੀ ਤਾਂ ਇਸ ਨੂੰ ਵੱਖ ਕਰਨਾ ਵੀ ਔਖਾ ਹੁੰਦਾ ਹੈ। ਆਪਣੀ ਆਤਮਾ ਦੇ ਸੁਖ ਲਈ ਰਚੀ ਗਈ 'ਰਾਮ ਚਰਿਤ ਮਾਨਸ' ਨੇ ਤੁਲਸੀ ਦਾਸ ਨੂੰ 'ਲੋਕ-ਨਾਇਕ' ਦੇ ਰੂਪ ਵਿਚ ਪ੍ਰਸਿੱਧ ਕਰ ਦਿੱਤਾ। ਪਰਾਤਮਕ ਹਿਤ ਨੂੰ ਉਦੇਸ਼ ਬਣਾ ਕੇ ਰਚੀਆਂ ਗਈਆਂ ਕਿੰਨੀਆਂ ਹੀ ਪੁਸਤਕਾਂ ਰਚਨਾਕਾਰਾਂ ਦੇ ਆਤਮਿਕ ਰੂਪ ਤੋਂ ਅੱਗੇ ਨਹੀਂ ਲੰਘ ਸਕੀਆਂ। ਆਲੋਚਕ ਦੇ ਤੌਰ 'ਤੇ ਕਿਸੇ ਨਿਬੰਧ ਨੂੰ ਲਿਖਣ ਸਮੇਂ ਉਸ ਦੇ ਵਿਸ਼ੇ ਦੀ ਆਤਮਾ ਤਕ ਉਤਰਨ ਦੀ ਸ਼ਰਤ ਕਾਫ਼ੀ ਔਖੀ ਸ਼ਰਤ ਹੈ। ਰਚਨਾ ਪੜ੍ਹਦੇ ਸਮੇਂ ਰਚਨਾ ਵਿਚ ਗੁਆਚ ਜਾਣ ਨਾਲ ਹੀ ਸਾਰ ਰੂਪੀ ਮੋਤੀ ਹੱਥ ਆਉਂਦਾ ਹੈ। ਉਸ ਸਮੇਂ ਇਹੋ ਦ੍ਰਿਸ਼ਟੀ ਪ੍ਰਤੱਖ ਹੋ ਬੈਠਦੀ ਹੈ। ਆਲੋਚਨਾਤਮਕ ਦ੍ਰਿਸ਼ਟੀ ਨੇ ਕਿਉਂਕਿ ਪਾਠਕ-ਮਨ ਦੇ ਉਹਲਿਓਂ ਹੀ ਸਭ ਕੁਝ ਵੇਖਿਆ ਹੁੰਦਾ ਹੈ, ਇਸ ਲਈ ਮਤਭੇਦ ਦੀ ਸੰਭਾਵਨਾ ਨਿਰਮੂਲ ਨਹੀਂ ਹੁੰਦੀ।

ਮੈਂ ਆਪਣੇ ਇਨ੍ਹਾਂ ਨਿਬੰਧਾਂ ਵਿਚ ਪੰਜਾਬੀ ਸਾਹਿਤ ਨੂੰ ਭਾਰਤੀ ਸੰਸਕ੍ਰਿਤੀ ਦੇ ਵਿਸ਼ਾਲ ਸੰਦਰਭ ਵਿਚ ਪੇਸ਼ ਕਰਨ ਦਾ ਉਪਰਾਲਾ ਕੀਤਾ ਹੈ। ਜੋ ਕੁਝ ਪੜ੍ਹਿਆ-ਗੁਣਿਆ ਹੈ, ਉਸ ਤੋਂ ਆਪਣਾ ਨਿਸ਼ਚਿਤ ਮਤ ਕਾਇਮ ਕੀਤਾ ਹੈ। ਕਿਸੇ ਵੀ ਪੂਰਬ-ਪ੍ਰਤੀਬੱਧਤਾ ਤੋਂ ਹਰ ਸੰਭਵ ਸੰਕੋਚ ਮੇਰੇ ਸਾਹਿਤ-ਧਰਮ ਦਾ ਹਿੱਸਾ ਹੈ, ਇਸ ਲਈ ਮੈਂ ਨਾ ਤਾਂ ਆਪਣੇ ਅਧਿਐਨ ਨੂੰ ਹੀ ਕਿਸੇ ਵਿਸ਼ੇਸ਼ ਰੁਚੀ ਤਕ ਸੀਮਿਤ ਕੀਤਾ ਹੈ ਤੇ ਨਾ ਸਾਹਿਤ ਸੰਬੰਧੀ ਆਪਣੇ ਵਿਚਾਰਾਂ ਨੂੰ ਕਿਸੇ ਮਾਨਸਿਕ ਜਾਂ ਵਿਚਾਰਕ ਸੰਕੀਰਣਤਾ ਦਾ ਸ਼ਿਕਾਰ ਹੋਣ ਦਿੱਤਾ ਹੈ। ਇਸ ਯਤਨ ਵਿਚ ਕਿੰਨਾ ਕੁ ਸਫਲ ਹੋਇਆ ਹਾਂ, ਇਸ ਦਾ ਨਿਰਣਾ ਤਾਂ ਪਾਠਕ ਹੀ ਕਰ ਸਕਣਗੇ।

ਸਾਹਿਤ ਸਮਾਜ ਦਾ ਦਰਪਣ ਹੁੰਦਾ ਹੈ। ਜੋ ਰਚਨਾ ਕਾਲਿਕ ਸੀਮਾਵਾਂ ਤੋਂ ਅੱਗੇ ਲੰਘ ਕੇ ਸਦੀਵੀ ਸਚਾਈਆਂ ਨੂੰ ਛੋਹ ਲੈਂਦੀ ਹੈ, ਉਸ ਦੀ ਸਾਰਥਕਤਾ ਕਿਸੇ ਯੁਗ ਵਿਚ ਵੀ ਅਲੋਪ ਨਹੀਂ ਹੁੰਦੀ। ਕਾਲਿਕ ਸਚਾਈਆਂ ਤਕ ਸੀਮਿਤ ਰਚਨਾਵਾਂ, ਸਮੇਂ ਦੀ ਰਫ਼ਤਾਰ ਤੋਂ ਪੱਛੜ ਕੇ, ਧੂੜ ਵਿਚ ਗੁਆਚ ਜਾਂਦੀਆਂ ਹਨ। ਮੈਂ ਕੋਸ਼ਿਸ਼ ਕੀਤੀ ਹੈ ਕਿ ਸਾਹਿਤ ਵਿਚੋਂ ਉਨ੍ਹਾਂ ਸਦੀਵੀ ਸਚਾਈਆਂ ਨੂੰ ਰੇਖਾਂਕਿਤ ਕਰ ਸਕਾਂ, ਜਿਨ੍ਹਾਂ ਨੂੰ ਕਾਲ-ਮੁਕਤ ਆਖਿਆ ਜਾ ਸਕੇ।"....

ਚਲਦਾ....

# ਚੋਣਵੇਂ ਪੰਜਾਬੀ ਸ਼ਿਅਰ

*ਹਰਦਿਆਲ ਹੁਸ਼ਿਆਰਪੁਰੀ*

* ਏਸ ਵਰਗਾ ਭਾਈਚਾਰਾ ਹੈ ਕਿਤੇ,
ਇਕ ਦੂਜੇ ਦੇ ਜਲਾਈਏ ਘਰ ਅਸੀਂ।

*ਕਮਲ ਦੇਵ ਪਾਲ*

* ਆ ਕਰਾਈਏ ਸਾਰਿਆਂ ਨੂੰ ਖ਼ੌਫ ਡਰ, ਭੈਅ ਤੋਂ ਮੁਕਤ,
ਸਹਿਮੇ ਸਹਿਮੇ ਚਿਹਰਿਆਂ ਨੂੰ ਹਾਸਿਆਂ ਦੀ ਲੋੜ ਹੈ।

*ਕਰਤਾਰ ਸਿੰਘ ਪੰਛੀ*

* ਤੁਰਦਾ ਹੀ ਜਾ ਰਿਹਾ ਇਨਸਾਨ ਅੱਗੇ ਅੱਗੇ।
ਧਰਤੀ ਹੈ ਪਿੱਛੇ ਪਿੱਛੇ ਅਸਮਾਨ ਅੱਗੇ ਅੱਗੇ।

* ਲੱਗਿਆ ਹੈ ਇਕ ਦੇ ਸੰਗਮਰਮਰ, ਇਕ ਮਿੱਟੀ ਦੀ ਢੇਰੀ,
ਕਬਰਾਂ ਵਿਚ ਵੀ ਦਿਸਦੈ ਅੰਤਰ ਆਓ ਯਾਰ ਵਿਖਾਵਾਂ।

* ਦੁੱਖੜਾ ਪਿਆ ਹੈ ਜਰਨਾ, ਜਰ ਕੇ ਹੀ ਟੇਕ ਆਈ।
ਜਿਊਂਦੇ ਪਿਆ ਹੈ ਮਰਨਾ, ਮਰਕੇ ਹੀ ਟੇਕ ਆਈ।

* ਸੱਚ ਦੇ ਅਸੂਲ ਖਾਤਰ ਪੰਛੀ, ਤਸੀਹੇ ਝੱਲੀਏ,
ਜ਼ਹਿਰਾਂ ਦਾ ਘੁੱਟ ਸੀ ਭਰਨਾ, ਭਰਕੇ ਹੀ ਟੇਕ ਆਈ।

* ਅਕਲ ਬਥੇਰੀ ਬਖਸ਼ੀ ਹੈ ਉਸ ਮਾਲਕ ਨੇ,
ਐਵੇਂ ਘਰ ਦੀਆਂ ਲੋੜਾਂ ਨੇ ਮੱਤ ਮਾਰੀ ਹੈ।

*ਕਮਲ ਇਕਾਦਸ਼ੀ*

* ਤੂੰ ਵੀ ਬਦਲੀਂ ਨਾ ਰੁਖ ਹਵਾ ਵਾਂਗੂੰ,
ਕਿ ਜ਼ਮਾਨਾ ਬੜਾ ਖਰਾਬ ਆਇਆ।

*ਆਦੇਸ਼ ਅੰਕੁਸ਼*

* ਉਹ ਨਬਾਲਗ ਹੈ ਸਮਝਦਾ ਮਾਮਲਾ ਦਿਲ ਦਾ ਨਹੀਂ।
ਪਿਆਰ ਐਸਾ ਪੁਸ਼ਪ ਹੈ ਜੋ ਮੇਲ ਬਿਨ ਖਿਲਦਾ ਨਹੀਂ।

* ਉਹ ਮੇਰੇ ਵਲ, ਮੈਂ ਉਦੇ ਵਲ ਹਾਂ ਤੁਰੇ ਰਹਿੰਦੇ ਸਦਾ,
ਉਹ ਵੀ ਘਰ ਮਿਲਦਾ ਨਹੀਂ ਤੇ ਮੈਂ ਵੀ ਘਰ ਮਿਲਦਾ ਨਹੀਂ।

* ਇਹ ਅਕਸਰ ਭੁੱਲ ਜਾਂਦੇ ਨੇ ਨਿਗਾਹ ਵੀ ਸਰਸਰੀ ਭਰਨਾ।
ਮੇਰੇ ਮੌਲਾ ਕਿਸੇ ਦੇ ਜ਼ਿਹਨ ਵਿਚ ਨਾ ਅਫਸਰੀ ਭਰਨਾ।

*ਇੰਦਰ ਸਿੰਘ 'ਰਾਜ਼'*

ਦਰਦ ਸਾਰੇ ਵਿਸ਼ਵ ਦਾ 'ਕੱਲਾ ਲਈ ਫਿਰਦਾ ਹਾਂ ਮੈਂ।
ਛੋਟਾ ਹਾਂ, ਜਿਗਰਾ ਮਗਰ ਵੱਡਾ ਲਈ ਫਿਰਦਾ ਹਾਂ ਮੈਂ।

ਹਾਸਿਆਂ ਦੇ ਮੇਚ ਨਾ ਆਇਆ, ਮੇਰਾ ਜੀਵਨ ਕਦੇ,
ਖੌਰੇ ਕਿਹੜੇ ਜਨਮ ਦਾ ਰੋਣਾ ਲਈ ਫਿਰਦਾ ਹਾਂ ਮੈਂ।

ਮੁੱਲ ਪਿੱਤਲ ਦੇ ਵੀ ਇਸਨੂੰ ਪੁੱਛਦਾ ਕੋਈ ਨਹੀਂ,
ਨੇਕੀਆਂ ਦਾ ਨਾਲ ਜੋ ਸੋਨਾ ਲਈ ਫਿਰਦਾ ਹਾਂ ਮੈਂ।

ਕਦਰ ਭੋਰਾ ਵੀ ਨਾ ਕੀਤੀ 'ਰਾਜ' ਦੁਨੀਆ ਨੇ ਮੇਰੀ,
ਹੈ ਇਹੀ ਦੁਨੀਆਂ ਤਾਂ ਕੀ ਦੁਨੀਆਂ ਲਈ ਫਿਰਦਾ ਹਾਂ ਮੈਂ।

*ਐਸ. ਨਸੀਮ ਮਾਛੀਵਾੜਾ*

ਸੌ ਦਰਦ ਹੰਢਾਇਆ ਹੈ ਐਵੇਂ ਤਾਂ ਨਹੀਂ ਆਈ।
ਸ਼ਬਦਾਂ 'ਚ ਇਹ ਕੋਮਲਤਾ ਸ਼ਿਅਰਾਂ 'ਚ ਇਹ ਗਹਿਰਾਈ।

ਤਿਰੀ ਮੁਹੱਬਤ ਹੈ ਇਕ ਸਮੁੰਦਰ ਮੇਰੀ ਚਾਹਤ ਹੈ ਇਕ ਤੁਪਕਾ,
ਇਸ ਇਕ ਤੁਪਕੇ ਤੋਂ ਵਾਰੀ ਜਾਵਾਂ ਸਮੁੰਦਰਾਂ ਨੂੰ ਸਮੇਟ ਲੈਂਦੇ।

ਮੇਰੇ ਘਰ ਦੇ ਤਿੰਨ ਪਤੇ ਨੇ ਦਰਦ, ਸਫਰ ਤੇ ਤਨਹਾਈ।
ਮੈਂ ਦਰਵਾਜ਼ੇ ਤੇ ਲਿੱਖੇ ਨੇ ਦਰਦ, ਸਫਰ ਤੇ ਤਨਹਾਈ।

ਦੂਰ ਤੱਕ ਮਸ਼ਹੂਰ ਹੈ ਤੂੰ ਠੀਕ ਹੋਵੇਗਾ 'ਨਸੀਮ',
ਪਰ ਤਿਰੀ ਬਸਤੀ 'ਚ ਤੈਨੂੰ ਜਾਣਦਾ ਕੋਈ ਨਹੀਂ।

ਹਰਾ ਦਰਖਤ ਹਾਂ ਮੈਂ ਸਭ ਦੀ ਖ਼ੈਰ ਮੰਗਦਾ ਹਾਂ,
ਇਹ ਕੌਣ ਹੈ ਜੁ ਮਿਰੇ ਤਨ ਤੇ ਆਰੀਆਂ ਲਾਉਂਦੇ।

ਅੱਧਾ ਮੇਰੇ ਕੋਲ ਤੇ ਅੱਧਾ ਹੋਰ ਕਿਤੇ,
ਇਸ ਨਾਲੋਂ ਤਾਂ ਯਾਰ! ਵਿਛੋੜਾ ਚੰਗਾ ਹੈ।

—ਚਰਨ ਸੀਚੇਵਾਲਵੀ
੪੨੮, ਗੁਰੂ ਨਾਨਕਪੁਰਾ (ਵੈਸਟ)
ਡਾਕ. ਚੌਗਿਟੀ, ਜਲੰਧਰ ੧੪੪੦੦੯
ਫੋਨ- ੦੧੮੧-੨੨੩੧੬੫੪

# ਪੈਂਤੀ ਅੱਖਰੀ

—*ਲਖਵਿੰਦਰ ਸਿੰਘ ਬਾਜਵਾ*



ਊੜਾ—ਇਕ ਓਂਕਾਰ ਦੀ ਓਟ ਸਾਨੂੰ ਜਿਹੜਾ ਸਾਰਿਆਂ ਦੇ ਅੰਦਰ ਵਸਦਾ ਈ
ਜਿਹੜਾ ਰੋਂਦਿਆਂ ਦੇ ਅੰਦਰ ਦਿਸੇ ਰੋਂਦਾ ਹਸਦਿਆਂ ਦੇ ਅੰਦਰ ਹਸਦਾ ਈ
ਕਾਦਰ ਹੋ ਕੇ ਕੁਦਰਤ ਰਚਾਈ ਜਿਸਨੇ ਐਪਰ ਭੇਤ ਨਾ ਆਪਣਾ ਦੱਸਦਾ ਈ
ਜੇਕਰ ਬਾਜਵਾ ਓਸ ਦੀ ਮਿਹਰ ਹੋਵੇ ਮੀਂਹ ਔੜ ਨੇ ਦਿਨਾਂ ਵਿਚ ਵਸਦਾ ਈ

ਐੜਾ—ਆਖਦੇ ਹੈਨ ਅਕਾਲ ਜਿਸਨੂੰ ਅਕਲ ਆਦਮੀ ਦੇ ਅੰਦਰ ਪਾਉਣ ਵਾਲਾ
ਜਿੰਦਾਂ ਦੁਧ ਦੇ ਵਿਚ ਸਮਾਏ ਪਾਣੀ ਜ਼ਰੇ ਜ਼ਰੇ ਦੇ ਅੰਦਰ ਸਮਾਉਣ ਵਾਲਾ
ਉਹੋ ਵਸਦਾ ਪਰਬਤਾਂ ਥਲਾਂ ਅੰਦਰ ਮਾਲਕ ਆਪ ਓਹੋ ਪਾਣੀ ਪੌਣ ਵਾਲਾ
ਤੇਰੇ ਅੰਦਰ ਵੀ ਬਾਜਵਾ ਵਸਦਾ ਏ ਤੂੰ ਕੌਣ ਹੈ ਕਲਮ ਚਲਾਉਣ ਵਾਲਾ

ਈੜੀ—ਈਸ਼ਵਰ ਕਹੋ ਜਾਂ ਕਹੋ ਅਲਾ ਉਹਦੇ ਨਾਂਵਾਂ ਦੀ ਗਿਣਤੀ ਨਹੀਂ ਕਰੀ ਜਾਂਦੀ
ਨਾਮ ਲੱਖ ਚੌਰਾਸੀ ਹੀ ਜਪਣ ਉਹਦਾ ਜਿਹਨੂੰ ਜਪ ਲੋਕਾਈ ਹੈ ਤਰੀ ਜਾਂਦੀ
ਭੇਤ ਉਸਦੇ ਨੂੰ ਜੇਕਰ ਜਾਣ ਲਈਏ ਦੁਬਿਧਾ ਮਨ ਹਰੇਕ 'ਚੋਂ ਹਰੀ ਜਾਂਦੀ
ਤੂੰ ਵੀ ਬਾਜਵੇ ਉਸ ਨੂੰ ਯਾਦ ਕਰ ਲੈ ਜਿਸ ਤੋਂ ਖਲਕ ਹੈ ਝੋਲੀਆਂ ਭਰੀ ਜਾਂਦੀ

ਸਸਾ—ਸਾਹਿਬ ਸਿਰਮੌਰ ਹੈ ਸਾਰਿਆਂ ਦਾ ਸਾਰੀ ਖਲਕ ਹੈ ਉਸਦੇ ਸਾਏ ਥੱਲੇ
ਮਾਟੀ ਏਕ ਅਨੇਕ ਕਰ ਸਾਜਦਾ ਏ ਸਾਗਰ ਤਲਕ ਹੈ ਉਸ ਦੇ ਸਾਏ ਥੱਲੇ
ਸਾਏ ਫਲਕ ਦੇ ਵਸਦੀ ਕੁਲ ਖਲਕਤ ਐਪਰ ਫਲਕ ਹੈ ਉਸਦੇ ਸਾਏ ਥੱਲੇ
ਆਖਣ ਬਾਜਵਾ ਵੱਖਰਾ ਨਹੀਂ ਦਿਸਦਾ ਉਹਦੀ ਝਲਕ ਹੈ ਉਸ ਦੇ ਸਾਏ ਥੱਲੇ

ਹਾਹਾ—ਹਰੀ ਹਰੇਕ ਦੇ ਵਿਚ ਰਵਿਆਂ ਜੇਕਰ ਵੇਖਣੈ ਤਾਂ ਅੰਦਰ ਵੇਖ ਬੰਦੇ
ਨਹੀਂ ਲਭਿਆ ਭਾਲਦੇ ਰਹੇ ਲੋਕੀਂ ਉਚੇ ਪਰਬਤਾਂ ਦੇ ਕੰਦਰ ਵੇਖ ਬੰਦੇ
ਦਿਸੇ ਨਾਚ ਨਚਾਉਂਦਾ ਸਾਰਿਆਂ ਨੂੰ ਜਿਹੜਾ ਵਾਂਗ ਕਲੰਦਰ ਵੇਖ ਬੰਦੇ
ਮਨ ਬਾਜਵਾ ਕਰੀਂ ਕਬੀਰ ਵਾਂਗੂੰ ਉਹਦਾ ਮਨ ਅੰਦਰ ਮੰਦਰ ਵੇਖ ਬੰਦੇ

ਕੱਕਾ—ਕਾਦਰ ਕਰੀਮ ਕਹੋਣ ਵਾਲਾ ਕੁਦਰਤ ਉਸਦੀ ਵਿਚੋਂ ਹੀ ਲਭਦਾ ਏ
ਮੇਰਾ ਮੇਰਾ ਹੈ ਆਖ ਦੀ ਕੁਲ ਦੁਨੀਆ ਨਾ ਮੇਰਾ ਤੇ ਤੇਰਾ ਉਹ ਸਭ ਦਾ ਏ
ਨਾਮ ਰਖਿਆਂ ਕਦੇ ਨਾ ਵਖ ਹੁੰਦਾ ਉਹ ਤਾਂ ਸਾਰਿਆਂ ਨਾਂਵਾਂ ਵਿਚ ਫਬਦਾ ਏ
ਸਾਰੇ ਓਸ ਦੇ ਬਾਜਵਾ ਸਾਰਿਆਂ ਦਾ ਬੰਦਾ ਫਿਰੇ ਅਣਭੋਲ ਹੀ ਯਭਦਾ ਏ

ਖੱਖਾ—ਖਾਲਕ ਹੈ ਖਲਕ ਦਾ ਆਪ ਪਾਲਕ ਰਿਜਕ ਨਾਲ ਰਜਾ ਦੇ ਦਏ ਜਿਹੜਾ
ਹੋਵੇ ਮਿਹਰ ਤਾਂ ਕਰੇ ਉਹ ਸਿਹਰ ਐਸੇ ਵਿਚ ਥਲਾਂ ਦੇ ਨੀਰ ਬਣ ਵਹੇ ਜਿਹੜਾ
ਮਰਜੀ ਹੋਵੇ ਤਾਂ ਲੱਖ ਤੋਂ ਕੱਖ ਕਰਦਾ ਤੇ ਕਦੇ ਕੱਖ ਦਾ ਲੱਖ ਕਰ ਦਏ ਜਿਹੜਾ
ਉਹ ਤਾਂ ਬਾਜਵਾ ਉਸੇ ਦਾ ਹੋ ਰਹਿੰਦਾ ਰਾਜੀ ਉਹਦੀ ਰਜਾ ਵਿਚ ਰਹੇ ਜਿਹੜਾ

ਗੱਗਾ—ਗੋਬਿੰਦ ਨੂੰ ਗਾਡ ਕਹਿ ਯਾਦ ਕਰੀਏ ਕੋਈ ਫ਼ਰਕ ਨਾ ਉਸ ਨੂੰ ਜਾਪਿਆ ਏ
ਉਹਦੇ ਨਾਂਵਾਂ ਦੀ ਖੋਹਲ ਦੁਕਾਨਦਾਰੀ ਬੰਦਾ ਕਿਸ ਤਰਾਂ ਗਿਆ ਸਰਾਪਿਆ ਏ
ਜਣਾ ਖਣਾ ਹੈ ਮੋਹਰ ਲਵਾਈ ਫਿਰਦਾ ਰਹਿਬਰ ਮੈਨੂੰ ਹੀ ਰੱਬ ਨੇ ਥਾਪਿਆ ਏ
ਉਹ ਤਾਂ ਬਾਜਵਾ ਬਹਿਰ ਹੈ ਬਹੁਤ ਗਹਿਰਾ ਅਜੇ ਤੀਕ ਪਰ ਕਿਸੇ ਨਾ ਨਾਪਿਆ ਏ

ਘਘਾ—ਘਾੜਤ ਘੁਮਿਆਰ ਉਹ ਘੜਨ ਵਾਲਾ ਸੋਹਣੀ ਸਾਜ ਸ੍ਰਿਸ਼ਟੀ ਬਣਾਈ ਉਹਨੇ
ਕਾਰੀਗਰ ਸੋਹਣੇ ਸਾਜੀ ਕਲਾ ਐਸੀ ਜ਼ਰਾ ਜਿੰਨੀ ਨਾ ਕੀਤੀ ਉਕਾਈ ਉਹਨੇ
ਕਿਤੇ ਜਲ ਰਚਿਆ ਕਿਥੇ ਥਲ ਰਚਿਆ ਪੌਣ ਸਭ ਦੀ ਜਾਨ ਬਣਾਈ ਉਹਨੇ
ਪੁਤਲੇ ਸਾਜ ਕੇ ਬਾਜਵਾ ਜਾਨ ਫੂਕੀ ਫੇਰ ਕਲਮ ਤਕਦੀਰ ਦੀ ਵਾਹੀ ਉਹਨੇ

ਙੰਙਾ—ਅੰਙਣਾ ਉਸਦਾ ਬਹੁਤ ਵੱਡਾ ਵਡਾ ਉਸਦਾ ਬਹੁਤ ਪਰਿਵਾਰ ਹੈ ਜੀ
ਜਿਹੜਾ ਹਾਥੀ ਵਹੇਲ ਵਿਚ ਵਸਦਾ ਏ ਉਹੋ ਕੀੜੀ ਦੇ ਵਿਚ ਕਰਤਾਰ ਹੈ ਜੀ
ਜੋਰਾਵਰਾਂ ਦੇ ਵਿਚ ਜੋ ਜ਼ੋਰ ਪਾਉਂਦਾ ਸੁਣਦਾ ਦੀਨਾ ਦੀ ਉਹੋ ਪੁਕਾਰ ਹੈ ਜੀ
ਭਾਵੇਂ ਲਖ ਚੌਰਾਸੀ ਅਕਾਰ ਉਹਦੇ ਤਾਂ ਵੀ ਬਾਜਵਾ ਨਿਰ ਅਕਾਰ ਹੈ ਜੀ

ਚੱਚਾ—ਚਮਕਿਆ ਜਦੋਂ ਕੋਹਤੂਰ ਉਤੇ ਮੂਸੇ ਜਿਹਾਂ ਦੇ ਹੋਸ਼ ਭੁਲਾ ਗਿਆ
ਭੋਲੇ ਭਾ ਮਿਲਿਆ ਧੰਨੇ ਜਟ ਤਾਂਈਂ ਡੰਗਰ ਉਸਦੇ ਕਹਿਣ ਚਰਾ ਗਿਆ
ਆਖੇ ਨਾਮੇ ਦੇ ਗਊ ਜਿਵਾਲ ਦਿਤੀ ਚੇਟਕ ਆਪਣੇ ਨਾਮ ਦੀ ਲਾ ਗਿਆ
ਤਾਰੇ ਬਾਜਵਾ ਬੇੜੀ ਵਿਸ਼ਵਾਸ ਦੀ ਨੇ ਡੁਬਾ ਉਹ ਜੋ ਮਨੋ ਭੁਲਾ ਗਿਆ।

ਛੱਛਾ—ਛਤਰ ਸੋਹੇ ਸੁਹਣਾ ਅਰਸ਼ ਵਾਲਾ ਤਾਰੇ ਜੜੇ ਨੇ ਵਾਂਗ ਨਗੀਨਿਆਂ ਦੇ
ਸੋਹਣੀ ਧਰਤ ਕਾਲੀਨ ਹੈ ਬੜਾ ਵੱਡਾ ਥਾਨ ਵਿਛੇ ਨੇ ਜ਼ਬਜਖਸ਼ਮੀਨਿਆਂ ਦੇ
ਜੀਵ ਜੰਤ ਸਭ ਓਸ ਦੇ ਹੈਨ ਚੇਰੇ ਥਪੇ ਰਾਤ ਦਿਨ ਬਾਝ ਮਹੀਨਿਆਂ ਦੇ
ਉਹ ਤਾਂ ਬਾਜਵਾ ਬਾਦਸ਼ਾਹ ਬਾਦਸ਼ਾਹਾਂ ਸਾਰੇ ਧੜਕਦਾ ਏ ਅੰਦਰ ਸੀਨਿਆਂ ਦੇ

ਜੱਜਾ—ਜਦੋਂ ਬੁਰਿਆਈਆਂ ਦੀ ਚਾਹ ਹੁੰਦੀ ਤੇਰੇ ਅੰਦਰੋਂ ਹੀ ਤੈਨੂੰ ਮੋੜਦਾ ਏ
ਜਿੰਨ੍ਹੇ ਘੱਲਿਆ ਆਪ ਬਣਾ ਤੈਨੂੰ ਤੈਥੋਂ ਸਦਾ ਚੰਗਿਆਈਆਂ ਹੀ ਲੋੜਦਾ ਏ
ਬਣ ਬੈਠਦਾ ਆਦਮੀ ਜਦੋਂ ਅੱਲਾ ਬੇੜਾ ਸਹੁ ਦਰਿਆ ਵਿਚ ਰੋੜਦਾ ਏ
ਬੰਦਾ ਬਾਜਵਾ ਜਾਂ ਪਾਪਾਂ ਨਾਲ ਭਰਦਾ ਨਿੰਬੂ ਵਾਂਗਰਾਂ ਰਸਾ ਨਚੋੜਦਾ ਏ

ਝੱਝਾ—ਝਾਲ ਹੈ ਝਲਣੀ ਬੜੀ ਔਖੀ ਆਈ ਆਪਣੀ ਤੇ ਜਦੋਂ ਆ ਜਾਂਦੈ
ਸਾਗਰ ਪਲਟਦੈ ਪਕੜ ਜਿਓਂ ਥਾਲ ਛੰਨਾ ਜੋਰ ਨਾਲ ਪਹਾੜ ਹਿਲਾ ਜਾਂਦੈ
ਸਾੜ ਜੰਗਲਾਂ ਤਾਂਈ ਸੁਆਹ ਕਰਦਾ ਸ਼ਹਿਰ ਵਸਦੇ ਥੇਹ ਬਣਾ ਜਾਂਦੈ
ਮਾਨੋ ਬਾਜਵਾ ਝੂਣ ਕੇ ਆਦਮੀ ਨੂੰ ਯਾਦ ਉਦ੍ਹੀ ਔਕਾਤ ਕਰਾ ਜਾਂਦੈ

ਦਦਾ—ਵੰਦਲੀ ਉਸ ਤੇ ਮਸਤ ਹੁੰਦਾ ਜੀਦ੍ਹੇ ਵਿਚ ਪ੍ਰੇਮ ਦੀ ਤਾਨ ਹੋਵੇ
ਪਿਛੇ ਉਸ ਦੇ ਆਖਦੇ ਫਿਰੇ ਭਾਉਂਦਾ ਸਾਬਤ ਜਿਸ ਦਾ ਦੀਨ ਇਮਾਨ ਹੋਵੇ
ਬੰਦਾ ਸਿਦਕ ਮਬੂਰੀ ਵਿਚ ਰਹੇ ਬਝਾ ਦਿੱਤਾ ਉਸੇ ਦਾ ਜੇਕਰ ਗਿਆਨ ਹੋਵੇ
ਉਹ ਤਾਂ ਬਾਜਵਾ ਉਸ ਦਾ ਹੋ ਰਹਿੰਦਾ ਜਿਹਦਾ ਉਸ ਦੇ ਵਲ ਧਿਆਨ ਹੋਵੇ

ਟੈਂਕਾ—ਟੋਟਕਾ ਬਾਂਦਰ ਦੇ ਹਥ ਆਇਆ ਕਰੇ ਵੈਦਗੀ ਉਸ ਦੇ ਨੂਰ ਉਤੇ
ਬੰਦਾ ਭੂਲ ਬੈਠਾ ਬੇਈਮਾਨ ਹੋਇਆ ਰੱਖੀ ਨਜ਼ਰ ਲੰਗੂਰ ਨੇ ਹੂਰ ਉਤੇ
ਦਿੱਤੇ ਹਥ ਸਨ ਰਿਜਕ ਕਮਾਵਣੇ ਨੂੰ ਰੱਖੀ ਛੁਰੀ ਉਸ ਗਊ ਤੇ ਸੂਰ ਉਤੇ
ਰੋਟੀ ਆਪਣੀ ਬਾਜਵਾ ਸੇਕਣੇ ਨੂੰ ਤਵਾ ਧਰਿਆ ਨੇ ਰੱਬ ਤੰਦੂਰ ਉਤੇ

ਠੱਠਾ—ਠਹਿਰ ਜਾ ਗਾਫ਼ਲਾ ਜਾਗ ਸੁੱਤਾ ਐਵੇਂ ਸਦਾ ਬੁਰਿਆਈਆਂ ਨਾ ਲੋਚ ਬੰਦੇ
ਤੂੰ ਸਮਝਨੈ ਤੈਨੂੰ ਕੋਈ ਵੇਖਦਾ ਨਹੀਂ ਪਕੜ ਲਵੇਂ ਨਿਤਾਣੇ ਨੂੰ ਨੋਚ ਬੰਦੇ
ਰੱਬ ਤੇਰੀਆਂ ਅੱਖਾਂ ਚੋਂ ਵੇਖਦਾ ਏ ਵੇਖ ਬਦਲ ਕੇ ਆਪਣੀ ਸੋਚ ਬੰਦੇ
ਪਾ ਪੂਰਨੇ ਬਾਜਵਾ ਨੇਕ ਅਮਲਾਂ ਐਵੇਂ ਆਪਣੀ ਫੱਟੀ ਨਾ ਪੋਚ ਬੰਦੇ

ਡੱਡਾ—ਡਰ ਡਰਾ ਨਾ ਸਾੜਿਆ ਨੂੰ ਵੇਰ ਅੱਤ ਖੁਦਾ ਦਾ ਹਲਿਆ ਏ
ਜੇਕਰ ਮਾਰਨਾ ਹੋਵੇ ਤੇ ਆਪ ਮਾਰੇ ਤੈਨੂੰ ਉਸ ਸੁਨੇਹਾ ਕਦ ਘਲਿਆ ਏ
ਦਿਲ ਕਰ ਪੱਥਰ ਪੱਥਰ ਮੂਰਤੀ ਨੂੰ ਬਲੀ ਰੱਬ ਦੀ ਦੇਣ ਲਈ ਚਲਿਆ ਏ
ਬੰਦਾ ਬਾਜਵਾ ਜੀਭ ਗੁਲਾਮ ਕੀਤਾ ਬੁਰੇ ਕਾਰਜਾਂ ਤੋਂ ਨਹੀਓਂ ਟਲਿਆ ਏ

ਢੱਢਾ—ਢਾਹ ਖੁਦਾ ਦੇ ਘਰ ਬੰਦੇ ਉਤੇ ਰੱਬ ਦੇ ਘਰ ਉਸਾਰਨਾ ਏਂ
ਘਰ ਰੱਬ ਦਾ ਏਹ ਸਰੀਰ ਤੇਰਾ ਇਹ ਜਰਾ ਨਾ ਸੋਚ ਵਿਚਾਰਨਾ ਏਂ
ਮੂੰਹੋਂ ਮੂੰਹ ਬੁਰਿਆਈਆਂ ਦਾ ਦਏਂ ਹੋਕਾ ਨਫ਼ਸ ਆਪਣੇ ਨੂੰ ਕਦੋਂ ਮਾਰਨਾ ਏਂ
ਛੱਡ ਸੱਚ ਦਾ ਬਾਜਵਾ ਸੰਗਮਰਮਰ ਐਵੇਂ ਰੇਤ ਦੇ ਮਹਿਲ ਉਸਾਰਨਾ ਏਂ

ਣਾਣਾ—ਬਣ ਅੰਞਾਣਾ ਕਿਓਂ ਬੈਠਿਆ ਹੈ ਨਹੀਂ ਜਾਣਦਾ ਆਪ ਤੂੰ ਕੌਣ ਹੈਂ ਉਏ
ਜਿਨੂੰ ਜਾਨ ਆਖੇਂ ਉਹਦੀ ਕਲਾ ਸਾਰੀ ਬਾਕੀ ਅਗਨ ਮਿੱਟੀ ਪਾਣੀ ਪੌਣ ਹੈਂ ਉਏ
ਪਾ ਮਹਿਲ ਚੁਬਾਰੇ ਤੇ ਮਾਣ ਮੌਜਾਂ ਤੈਨੂੰ ਹਕ ਤੋਂ ਵਰਜਦਾ ਕੌਣ ਹੈਂ ਉਏ
ਐਪਰ ਬਾਜਵਾ ਉਸ ਦੀ ਦਾਤ ਲੈ ਕੇ ਗਾਉਂਦਾ ਆਪਣੇ ਬੈਠ ਕੇ ਗੌਣ ਹੈਂ ਉਏ

ਤੱਤਾ—ਤੀਰਥੀ ਤੀਰਥੀ ਫਿਰੇਂ ਭਾਉਂਦਾ ਵਿਚੋਂ ਵੇਖ ਪਾਖੰਡ ਉਹ ਹੱਸਿਆ ਏ
ਪਾਪ ਕਰਨ ਲੱਗੇ ਨਹੀਂ ਸੋਚਿਆਂ ਤੂੰ ਹੁਣ ਲਾਹੁਣ ਖਾਤਰ ਫਿਰਦਾ ਨੱਸਿਆ ਏ
ਭਿੱਜਾ ਪਾਪਾਂ ਦਾ ਗਿਆ ਸੁਕੌਣ ਪਿੰਡਾ ਮੀਂਹ ਹੋਰ ਬੁਰਿਆਈਆਂ ਦਾ ਵੱਸਿਆ ਏ
ਤੀਰਥ ਮਨ ਤੇਰਾ ਚੁੱਭੀ ਲਾ ਵਿਚ ਸਚ ਬਾਜਵਾ ਸਤਗੁਰਾਂ ਦਸਿਆ ਏ

ਥੱਥਾ—ਥੰਮ ਨਾ ਪਾੜ ਕੇ ਕਿਸੇ ਆਉਣਾ ਝੂਠੀ ਆਸ ਲਗਾ ਨਾ ਰਖਿਆ ਕਰ
ਜਿਹੜਾ ਗਿਆ ਹੀ ਨਹੀਂ ਉਹ ਆਊ ਕਿਦਾਂ ਜਗ ਅਮ੍ਰਿਤ ਵਿਚਾਰ ਦਾ ਚੱਖਿਆ ਕਰ
ਮੁੜ ਮੁੜ ਦਿਸ਼ਾਵਾਂ ਨਾ ਪਰਖ ਐਵੇਂ ਉਹਨੂੰ ਆਪਣੇ ਅੰਦਰੋਂ ਲਖਿਆ ਕਰ
ਨਰਸਿੰਘ ਤੂੰ ਬਾਜਵਾ ਆਪ ਬਣਕੇ ਆਪੇ ਵਿਚੋਂ ਹਰਨਾਕਸ਼ ਨੂੰ ਭਖਿਆ ਕਰ।

ਦੱਦਾ—ਦੇਂਵਦਾ ਦਾਤ ਦਾਤਾਰ ਸਭਨੂੰ ਮੈਂ ਨਹੀਂ ਇਹ ਸਾਰਾ ਸੰਸਾਰ ਕਹਿੰਦੈ
ਬਾਂਦਰ ਵੰਡ ਕਰਦੈ ਉਹਦੀ ਦਾਤ ਵਾਲੀ ਜਿੰਨੂੰ ਆਮ ਗ਼ਰੀਬਾਂ ਦਾ ਯਾਰ ਕਹਿੰਦੈ।
ਭੁਲ ਗਿਆ ਸਿਰਦਾਰ ਹੈ ਕੌਣ ਸਿਰ ਤੇ ਆਪਣੇ ਆਪ ਨੂੰ ਆਪ ਸਿਰਦਾਰ ਕਹਿੰਦੈ
ਜਿਹੜਾ ਬਾਜਵਾ ਉਸ ਦਾ ਯਾਰ ਹੋਵੇ ਉਹ ਨੂੰ ਵੇਖ ਲੈ ਮੂਰਖ ਗਵਾਰ ਕਹਿੰਦੈ

ਧੱਧਾ—ਧਰਮੀ ਜਾਂ ਧਰਤ ਤੇ ਉਸ ਘਲੇ ਜੀਵਨ ਜਾਚ ਸਿਖਾ ਕੇ ਤੁਰ ਗਏ
ਭਰ ਜਗਤ ਦਾ ਗਿਆਨ ਦੇ ਨਾਲ ਕਾਸਾ ਆਪ ਵਾਂਗ ਪਤਾਸੇ ਦੇ ਖ਼ੁਰ ਗਏ
ਤਾਰ ਪ੍ਰੇਮ ਦੀ ਐਸੀ ਵਜਾਈ ਉਹਨਾਂ ਜੀਵਨ ਲੈ ਨੂੰ ਕਰ ਇਕਸੁਰ ਗਏ
ਬਾਣ ਬਾਜਵਾ ਵੱਜਾ ਗਿਆਨ ਵਾਲਾ ਸਭੇ ਕੂੜ ਦੇ ਕਿੰਗਰੇ ਭੁਰ ਗਏ

ਨੱਨਾ—ਨਾਮ ਨਿਰੰਕਾਰ ਤਾਂ ਕਹਿਣ ਸਾਰੇ ਨਹੀਂ ਸਮਝਿਆ ਏਸ ਦਾ ਅਰਥ ਬੰਦੇ
ਸਾਰੇ ਜੀਵ ਭਲਾ ਸੰਸਾਰ ਬਣਦੈ ਕੋਈ ਖੋਹਲ ਦਿਮਾਗ ਦੀ ਪਰਤ ਬੰਦੇ
ਕੱਲੀ ਧਾਤ ਚੋਂ ਨਹੀਂ ਅਵਾਜ਼ ਆਉਂਦੀ ਟੱਲੀ ਖੜਕਦੀ ਬਣ ਕੇ ਭਰਥ ਬੰਦੇ
ਜਾਚ ਬਾਜਵਾ ਸਿਖ ਜਿਉਣ ਵਾਲੀ ਐਵੇਂ ਕਰੀ ਨਾ ਜਾ ਅਨਰਥ ਬੰਦੇ।

ਪੱਪਾ—ਪੈਸਿਆਂ ਨਾਲ ਜਹਾਨ ਚਲੇ ਪੈਸਾ ਜਗ ਦਾ ਪਰ ਆਧਾਰ ਨਾਹੀਂ
ਪੈਸੇ ਨਾਲ ਤੂੰ ਰੱਬ ਬਣਾਏ ਜਿਹੜੇ ਸੱਚ ਉਹਨਾਂ ਨੇ ਲਾਵਣਾ ਪਾਰ ਨਾਹੀਂ
ਫਿਰੇਂ ਟੋਲਦਾ ਬਰਫ ਦੇ ਵਿਚ ਗਰਮੀ ਠੰਡ ਦੇਵੇਦੇ ਕਦੇ ਅਗਿਆਰ ਨਾਹੀਂ
ਭੇਤ ਸਮਝ ਤੂੰ ਅਸਲ ਪ੍ਰਮਾਤਮਾ ਦੇ ਜੇਕਰ ਬਾਜਵਾ ਵੇਖਣੀ ਹਾਰ ਨਾਹੀਂ

ਫੱਫਾ—ਫਰਕ ਨਾ ਉਸ ਨੂੰ ਕੋਈ ਪੈਂਦਾ ਐਵੇਂ ਜਗਤ ਭਰਮਾਉਣ ਦੀ ਲੋੜ ਕੋਈ ਨਹੀਂ
ਰੱਬ ਵਾਲਾਂ ਦੇ ਵਿਚ ਨਹੀਂ ਉਲਝ ਰਹਿਣਾ ਐਵੇਂ ਜਟਾਂ ਵਧਾਉਣ ਦੀ ਲੋੜ ਕੋਈ ਨਹੀਂ
ਜਗ ਜਿਤਣੈ ਤਾਂ ਮਨ ਜਿਤ ਪਹਿਲਾਂ ਫੋਕਾ ਗਿਆਨ ਵਖਾਉਣ ਦੀ ਲੋੜ ਕੋਈ ਨਹੀਂ
ਛਡ ਬਾਜਵੇ ਹਡ ਹਰਾਮ ਖਾਣਾ ਐਵੇਂ ਧੂਣੀਆਂ ਤਾਉਣ ਦੀ ਲੋੜ ਕੋਈ ਨਹੀਂ

ਬੱਬਾ—ਬਹੁਤ ਬਣਾ ਕੇ ਜਗਤ ਸੋਹਣਾ ਕਾਇਨਾਤ ਦਾ ਤੈਨੂੰ ਸਰਦਾਰ ਕੀਤਾ
ਅਕਲ ਲੱਖ ਚੌਰਾਸੀ ਤੋਂ ਵਧ ਦਿੱਤੀ ਤੇਰੇ ਉਤੇ ਅਹਿਸਾਨ ਕਰਤਾਰ ਕੀਤਾ
ਬੈਠਾ ਉਸ ਦੇ ਨਾਲ ਤੂੰ ਬੰਨ੍ਹ ਝੇੜੇ ਉਹਦੀ ਹੋਂਦ ਦੇ ਉਤੇ ਤਕਰਾਰ ਕੀਤਾ
ਖੜ੍ਹਾਂ ਹੋਇਆ ਤਬਾਹੀ ਦੇ ਆਣ ਕੰਢੇ ਕੈਸਾ ਬਾਜਵਾ ਉਲਟ ਵੀਚਾਰ ਕੀਤਾ

ਭੱਭਾ—ਭਾਓ ਦੇ ਨਾਲ ਭਗਵਾਨ ਮਿਲਦੈ ਕਿਓਂ ਏਨਾ ਵਖਾਲਾ ਵਖਾਲਨਾ ਏ
ਬਗਲੇ ਭਗਤ ਵਾਂਗੂੰ ਅੱਖਾਂ ਮੀਟ ਬੈਠੋਂ ਮਨ ਵਿਚ ਵਕਾਰਾਂ ਨੂੰ ਪਾਲਨਾ ਏ
ਬਾਹਰ ਹੱਥ ਵਖਾਵੇ ਦੀ ਫੜੀ ਤਸੱਵੀ ਅੰਦਰ ਵੜ ਕੇ ਛੁਰੀਆਂ ਢਾਲਨਾ ਏ
ਰੋਜ਼ ਜ਼ਹਿਰ ਬਾਰਦ ਤਿਆਰ ਕਰਕੇ ਜੜ੍ਹ ਬਾਜਵਾ ਆਪਣੀ ਗਾਲਨਾ ਏ

ਮੱਮਾ—ਮੋਹ ਲਿਆ ਏਸ ਰੰਗੀਨ ਦੁਨੀਆ ਸਿਰ ਵਿਸ਼ੇ ਦਾ ਭੂਤ ਸਵਾਰ ਹੋਇਆ
ਲੱਜ ਦੀਨ ਤੇ ਦੁਨੀ ਦੀ ਖੂਹ ਪਾਈ ਹੱਥੋਂ ਕਾਮ ਦੇ ਏਨਾ ਲਾਚਾਰ ਹੋਇਆ
ਤੇਰੇ ਸਿਦਕ ਸਬੂਰੀ ਦੇ ਬੰਨ੍ਹ ਟੁਟੇ ਦਾਮ ਗਿਆ ਤੇ ਨਾਮ ਖੁਆਰ ਹੋਇਆ
ਹੱਦ ਸ਼ਰਮ ਦੀ ਬਾਜਵਾ ਤੋੜ ਸੁਟੀ ਪਟ ਆਬਰੂ ਦਾ ਤਾਰ ਤਾਰ ਹੋਇਆ

ਯੱਯਾ—ਯਾਰੜੇ ਦਾ ਸਥਰ ਆਖ ਚੰਗਾ ਕਿਸੇ ਇੰਜ ਵੀ ਓਸ ਨੂੰ ਯਾਦ ਕੀਤਾ
'ਐਨਲ ਹਕ ਕਹਿ ਸੂਲੀ ਨੂੰ ਚੁੰਮ ਲਿਆ ਮੌਤ ਵੇਖ ਮਨਸੂਰ ਦਿਲ ਸ਼ਾਦ ਕੀਤਾ
ਜ਼ਹਿਰ ਪੀ ਸੁਕਰਾਤ ਨੇ ਆਖਿਆ ਸੀ ਮੈਂ ਤਾਂ ਸੱਚ ਨੂੰ ਨਹੀਂ ਬਰਬਾਦ ਕੀਤਾ
ਓਹੋ ਬਾਜਵਾ ਲਹੂ ਲੁਹਾਨ ਹੋਇਆ ਜਿੰਨੇ ਹਕ ਤੇ ਸੱਚ ਦਾ ਨਾਦ ਕੀਤਾ

ਰਾਰਾ—ਰਾਮ ਨੂੰ ਪੂਜਣਾ ਬੜਾ ਔਖਾ ਐਵੇਂ ਮੰਦਰੀਂ ਮੱਥਾ ਘਸਾਈਦਾ ਨਹੀਂ
ਰਾਮ ਦਿਸਦੈ ਦੀਨ ਤੇ ਦੁਖੀਆ ਚੋਂ ਐਵੇਂ ਸੇਵਾ ਤੋਂ ਜੀਅ ਚੁਰਾਈਦਾ ਨਹੀਂ
ਰਾਮ ਰਾਮ ਕਹਿ ਕੇ ਪਿਛੇ ਹਟ ਜਾਨੈਂ ਕਦੇ ਇਸ ਤਰਾਂ ਰਾਮ ਨੂੰ ਪਾਈਦਾ ਨਹੀਂ
ਖਾਲੀ ਹੱਥ ਸਵਾਲੀ ਨੂੰ ਮੋੜ ਦੇਣਾ ਇਹ ਬਾਜਵਾ ਕੰਮ ਦਾਨਾਈ ਦਾ ਨਹੀਂ

ਲੱਲਾ—ਲਾਲਸਾ ਲਈ ਵਧਾ ਏਨੀ ਪੂਰੀ ਕਦੇ ਵੀ ਹੋਵੇ ਨਾ ਲੋੜ ਬੰਦੇ
ਤੂੰ ਰੱਬ ਦੇ ਘਰ ਨੂੰ ਸੰਨ੍ਹ ਲਾਈ ਲਿਆ ਧਰਮ ਨੂੰ ਤੋੜ ਮਰੋੜ ਬੰਦੇ
ਉਠ ਐਸੇ ਅਸੂਲਾਂ ਨੂੰ ਲਾ ਪੱਛੀ ਜਿਹੜਾ ਰਿਹਾ ਭਰਾਵਾਂ ਨੂੰ ਤੋੜ ਬੰਦੇ
ਹੋਕਾ ਬਾਜਵਾ ਦੇਹ ਇਨਸਾਨੀਅਤ ਦਾ ਕੱਢ ਮਨਾਂ ਚੋਂ ਦੂਈ ਦਾ ਕੋਹੜ ਬੰਦੇ

ਵਾਵਾ—ਵਾਹਿਗੁਰੂ ਨੂੰ ਜੇਕਰ ਵਾਹ ਕਹੀਏ ਅੱਲਾ ਰਾਮ ਨੂੰ ਵੀ ਆਪੇ ਕਿਹਾ ਜਾਂਦੈ
ਇਹ ਤਾਂ ਫਰਕ ਹੈ ਸਾਡੀਆਂ ਬੋਲੀਆਂ ਦਾ ਵਖੋ ਵਖਰਾ ਨਾਮ ਜੋ ਲਿਆ ਜਾਂਦੈ
ਇਕੋ ਇਕ ਅਟਲ ਤੇ ਸੱਚ ਹੈ ਉਹ ਬੰਦਾ ਕਿਹੜਿਆਂ ਵਹਿਣਾ ਵਿਚ ਵਹਿਆ ਜਾਂਦੈ
ਮਤਲਬ ਵਾਸਤੇ ਬਾਜਵਾ ਰੱਬ ਵੰਡੇ ਸਚੀ ਗੱਲ ਨਾ ਕਹਿਣ ਤੋਂ ਰਹਿਆ ਜਾਂਦੈ

ੜਾੜਾ—ਕੌੜਾ ਮੈਂ ਕਿਸੇ ਨੂੰ ਆਖਿਆ ਨਾ ਅਗੋਂ ਆਪਣੀ ਆਪਣੀ ਸੋਚ ਹੈ ਜੀ
ਦਾਵੇ ਬੰਨ੍ਹ ਜੋ ਰੱਬ ਸੰਗ ਕਰੇ ਗੱਲਾਂ ਸਾਧ ਨਹੀਂ ਉਹ ਤਾਂ ਟੁਕੜਬੋਚ ਹੈ ਜੀ
ਬੁਰਾ ਲੱਗੇ ਤਾਂ ਕਰ ਮੁਆਫ ਦੇਣਾ ਪੜ੍ਹਨ ਵਾਲਿਆਂ ਤੋਂ ਏਹੋ ਲੋਚ ਹੈ ਜੀ
ਸਚੇ ਸਾਹਿਬ ਦੀ ਬਾਜਵਾ ਬਾਤ ਆਖੀ ਕੀਤਾ ਮੈਂ ਨਾ ਜਰਾ ਸੰਕੋਚ ਹੈ ਜੀ

ਆਇਆ ਦਿਲ ਦੇ ਵਿਚ ਖਿਆਲ ਮੇਰੇ ਪੈਂਤੀ ਅਖਰੀ ਲਿਖੀ ਵੀਚਾਰ ਕੇ ਮੈਂ
ਦੁਨੀਆ ਭਰਮ ਭੁਲੇਖਿਆਂ ਵਿਚ ਫਾਥੀ ਦੱਸੀ ਰੱਬ ਦੀ ਸਿਫਤ ਨਿਤਾਰ ਕੇ ਮੈਂ
ਐਸਾ ਵਕਤ ਹੈ ਪੇਸ਼ ਨਾ ਕੋਈ ਜਾਂਦੀ ਆਖਰ ਰਾਹ ਇਹ ਲੱਭਿਆ ਹਾਰ ਕੇ ਮੈਂ
ਮੇਰਾ ਫਰਜ਼ ਸੀ ਬਾਜਵਾ ਗੱਲ ਕੀਤੀ ਲਿਆ ਕੋਈ ਨਹੀਂ ਮਾਅਰਕਾ ਮਾਰ ਕੇ ਮੈਂ

ਸਾਰੇ ਮਜ਼ਹਬਾਂ ਨੂੰ ਭਸਮ ਕਰ ਬਣੇ ਕੁਸ਼ਤਾ ਰੱਬ ਨਿਰਾ ਨਹੀਂ ਚਾਂਦੀ ਦਾ ਵਰਕ ਯਾਰੋ
ਵੱਖਵਾਦ ਨੂੰ ਏਕੇ ਦੀ ਚਾੜ੍ਹ ਭੱਠੀ ਕਢ ਲਿਆ ਇਨਸਾਨੀਅਤ ਅਰਕ ਯਾਰੋ
ਅਰਦਾਸ ਨਮਾਜ ਤੇ ਆਰਤੀ ਚੋਂ ਮੈਨੂੰ ਲਭਿਆ ਕੋਈ ਨਾ ਫਰਕ ਯਾਰੋ
ਜੇਕਰ ਬਾਜਵਾ ਚਲੇ ਸਮਾਜ ਏਦਾਂ ਕੱਟੇ ਜਾਣ ਜਹਾਨ ਦੇ ਨਰਕ ਯਾਰੋ

*ਪਿੰਡ ਤੇ ਡਾਕਖਾਨਾ ਜਗਜੀਤ ਨਗਰ (ਹਰੀਪੁਰਾ)*
*ਜ਼ਿਲ੍ਹਾ ਸਿਰਸਾ — ਹਰਿਆਣਾ*

# ਸਿਰਦਾਰ ਦੀਆਂ ਪੈੜਾਂ ਦੀ ਜ਼ਿਆਰਤ

*—ਜੈਤੇਗ ਸਿੰਘ ਅਨੰਤ*

ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਨੂੰ ਮਸਾਂ ਕੁਛ ਹੀ ਮਹੀਨੇ ਬਾਕੀ ਰਹਿੰਦੇ ਸਨ। ਸਿਰ 'ਤੇ ਜਨੂੰਨ ਸਵਾਰ ਸੀ ਕਿ ਸਿਰਦਾਰ ਸਾਹਿਬ ਦੀ ਜਨਮ ਭੌਂ, ਪਿੰਡ, ਖੇਤ, ਸਕੂਲ, ਕਾਲਜ ਦੀ ਇੱਕ ਝਾਤੀ ਮਾਰ ਲਵਾਂ। ਪਰ ਨਿਰਾਸ਼ਾ ਇਸ ਗੱਲ ਦੀ ਸੀ ਕਿ ਸੱਜਾ ਗੋਡਾ ਜਵਾਬ ਦੇ ਗਿਆ ਸੀ। ਪੈਦਲ ਤੁਰਨ ਤੋਂ ਲਾਚਾਰ ਸਾਂ, ਪਰ ਹਿੰਮਤ ਮੇਰੇ ਨਾਲ ਸੀ। ੨੨ ਨਵੰਬਰ ਨੂੰ ਮੇਰੀ ਸਰਦਾਰਨੀ ਜਸਪਾਲ ਕੌਰ ਕੈਨੇਡਾ ਤੋਂ ਇੰਡੀਆ ਪੁੱਜਦੀ ਹੈ। ਅਸੀਂ ਦੋਨੋਂ ੨੪ ਨਵੰਬਰ ਨੂੰ ਵਾਘਾ ਬਾਰਡਰ ਰਾਹੀਂ ਪਾਕਿਸਤਾਨ ਦੀ ਹੱਦ ਵਿਚ ਪ੍ਰਵੇਸ਼ ਕਰਦੇ ਹਾਂ। ਵੀਲ ਚੇਅਰ 'ਤੇ ਬੈਠਾ ਦੂਜੇ ਬੰਨੇ ਉਡੀਕ ਰਹੇ ਅਦੀਬਾਂ ਪਾਸ ਪੁੱਜਦਾ ਹਾਂ। ਮਹੀਨੇ ਵਾਰ 'ਲਹਿਰਾਂ' ਦੇ ਮੁੱਖ ਸੰਪਾਦਕ ਡਾ. ਸਈਅਦ ਅਖ਼ਤਰ ਹੁਸੈਨ ਅਖ਼ਤਰ, ਸਹਾਇਕ ਸੰਪਾਦਕ ਸ. ਕਲਿਆਣ ਸਿੰਘ ਤੇ ਰਾਸ਼ਿਦ ਉਮਰ ਖ਼ਾਨ ਐਡਵੋਕੇਟ ਕਸੂਰ ਤੋਂ ਮੈਨੂੰ ਆਪਣੀਆਂ ਦੋ ਕਾਰਾਂ ਵਿਚ ਲੈਣ ਪੁੱਜੇ ਸਨ।

ਦੋ ਦਿਨ ਲਾਹੌਰ ਠਹਿਰਾਵ ਕਰਨ ਮਗਰੋਂ ਨਨਕਾਣਾ ਸਾਹਿਬ ਪੁੱਜ ਗਏ। ਰਾਤ ਨਨਕਾਣਾ ਸਾਹਿਬ ਕੱਟੀ। ਪਵਿੱਤਰ ਇਤਿਹਾਸਕ ਗੁਰਧਾਮਾਂ ਦੇ ਦਰਸ਼ਨ ਕੀਤੇ। ਮੁੜ ੨੭ ਨਵੰਬਰ, ੨੦੦੮ ਨੂੰ ਨਨਕਾਣਾ ਸਾਹਿਬ ਤੋਂ ਕਰੀਬ ਦਸ ਵਜੇ ਅਸੀਂ ਫ਼ੈਸਲਾਬਾਦ ਵੱਲ ਕੂਚ ਕੀਤਾ। ਮੈਂ ਤੇ ਜਸਪਾਲ ਕੌਰ ਕਾਰ ਦੀ ਪਿਛਲੀ ਸੀਟ 'ਤੇ ਬੈਠੇ ਸਾਂ। ਸ. ਕਲਿਆਣ ਸਿੰਘ ਅਗਲੀ ਸੀਟ 'ਤੇ ਸਵਾਰ ਸੀ। ਰਾਸ਼ਿਦ ਉਮਰ ਖ਼ਾਨ ਗੱਡੀ ਡਰਾਈਵ ਕਰ ਰਿਹਾ ਸੀ। ਸਭ ਤੋਂ ਪਹਿਲਾਂ ਅਸੀਂ ਸ਼ਾਹਕੋਟ ਪਹੁੰਚ ਕੇ ਖੁਤਰਿਆਂ ਵਾਲੇ ਹੁੰਦੇ ਹੋਏ ਫ਼ੈਸਲਾਬਾਦ ਪੁੱਜੇ। ਇੱਥੇ ਫ਼ੈਸਲਾਬਾਦ ਦੀ ਨਹਿਰ, ਜਿਸ ਨੂੰ ਅਬਦੁੱਲਾਪੁਰ ਦੀ ਨਹਿਰ ਕਹਿੰਦੇ ਹਾਂ, ਉਸ ਰੂਟ ਥਾਣੀਂ ਹੁੰਦੇ ਹੋਏ ਅਬਦੁੱਲਾਪੁਰ ਪੁੱਜ ਗਏ। ਇੱਥੇ ਆ ਕੇ ਖ਼ਾਲਸਾ ਹਾਈ ਸਕੂਲ ਬਾਰੇ ਜਾਣਕਾਰੀ ਲਈ ਤੇ ਸੌਖਿਆਂ ਹੀ ਅਸੀਂ ਖ਼ਾਲਸਾ ਹਾਈ ਸਕੂਲ ਵਿਚ ਪ੍ਰਵੇਸ਼ ਕਰ ਲਿਆ। ਇਸ ਸਕੂਲ ਦੇ ਕਿਸੇ ਸਮੇਂ ਮਾਸਟਰ ਤਾਰਾ ਸਿੰਘ ਹੈੱਡ-ਮਾਸਟਰ ਹੁੰਦੇ ਸਨ। ਸਿਰਦਾਰ ਕਪੂਰ ਸਿੰਘ ਨੇ ਆਪਣੀ ਹਾਈ ਸਕੂਲ ਦੀ ਪੜ੍ਹਾਈ ਇੱਥੋਂ ਹੀ ਮੁਕੰਮਲ ਕੀਤੀ ਸੀ। ਇਥੇ ਹੈੱਡ-ਮਾਸਟਰ ਦੇ ਕਮਰੇ ਵਿਚ ਕਾਫ਼ੀ ਸਮਾਂ ਅਸੀਂ ਬੈਠੇ ਰਹੇ। ਇਥੇ ਸਾਨੂੰ ਸਕੂਲ ਦਾ ਸਟਾਫ਼ ਬੜੇ ਪਿਆਰ ਨਾਲ ਮਿਲਿਆ। ਉਨ੍ਹਾਂ ਸਾਡੇ ਲਈ ਚਾਹ ਦਾ ਪ੍ਰਬੰਧ ਕੀਤਾ ਹੋਇਆ ਸੀ। ਸਕੂਲ ਵਿਖੇ ਜ਼ਿਲ੍ਹੇ ਦੀਆਂ ਖੇਡਾਂ ਦੇ ਟੂਰਨਾਮੈਂਟ ਚੱਲ ਰਹੇ ਸਨ। ਇਲਾਕੇ ਦੇ ਪੇਂਡੂ ਇਸ ਖੇਡ ਉਤਸਵ ਵਿਚ ਸ਼ਰੀਕ ਸਨ, ਜਿਸ ਕਾਰਨ ਸਾਨੂੰ ਸਿਰਦਾਰ ਕਪੂਰ ਸਿੰਘ ਜੀ ਦੇ ਪਿੰਡ ਵਿਚ ਜਾਣ ਦੀ ਰਾਹਦਾਰੀ ਬਾਰੇ ਜਾਣਕਾਰੀ ਇਕੱਤਰ ਕਰਨ ਵਿਚ ਕੋਈ ਦਿੱਕਤ ਨਾ ਆਈ। ਅਸੀਂ ਸਕੂਲ ਦੀਆਂ ਕੁਛ ਫ਼ੋਟੋਆਂ ਖਿਚ ਚੁੱਕੇ ਸਾਂ। ਕਰੀਬ ਇਕ ਘੰਟੇ ਦਾ ਸਮਾਂ ਸਕੂਲ ਵਿਚ ਲਾਉਣ ਮਗਰੋਂ ਸਿਰਦਾਰ ਕਪੂਰ ਸਿੰਘ ਦੇ ਪਿੰਡ ਚੱਕ ਨੰਬਰ ੫੩੧ ਗਾਫ਼-ਬੇ ਵੱਲ ਰਵਾਨਗੀ ਪਾ ਦਿੱਤੀ।

ਹੁਣ ਫ਼ੈਸਲਾਬਾਦ ਤੋਂ ਅਸੀਂ ਨਹਿਰ ਰੱਖ ਬਰਾਂਚ ਨੂੰ ਪੈ ਗਏ। ਸੜਕ ਦੇ ਦੋਨੋਂ ਪਾਸੇ ਖੇਤਾਂ ਵਿਚ ਹਰਿਆਵਲ ਸੀ। ਲਹਿੰਦੇ ਤੇ ਚੜ੍ਹਦੇ ਪੰਜਾਬ ਵਿਚ ਕੋਈ ਅੰਤਰ ਨਹੀਂ ਜਾਪ ਰਿਹਾ ਸੀ। ਇਹ ਸਮੁੰਦਰੀ ਰੋਡ ਸੀ। ਅੱਗੇ ਜਾ ਕੇ ਜਹਾਂਗੀਰ ਰੋਡ ਦਾ ਚੌਕ ਲੰਘ ਕੇ ਸੱਜੇ ਪਾਸੇ ਨੂੰ ਮੁੜ ਛੋਟੇ ਜਿਹੇ ਪਿੰਡ ਜਲੰਧਰ ਹੁੰਦੇ ਹੋਏ ਪੁਲ ਕਾਹਨਾ ਨਾਗ ਨੂੰ ਪਾਰ ਕਰ ਕੇ ਖੱਬੇ ਹੱਥ ਮੁੜਦੇ ਹਾਂ ਤੇ ਥੱਲੇ ਵਾਲੇ ਪਾਸੇ ਦੀ ਹੁੰਦੇ ਹੋਏ ਚੱਕ ਨੰਬਰ ੫੩੦ ਪੁੱਜੇ ਸੀ। ਇਥੇ ਹੀ ਸਿਰਦਾਰ ਸਾਹਿਬ ਦੀ ਦੋ ਮੁਰੱਬਿਆਂ ਦੀ ਜ਼ਮੀਨ ਵਿਚੋਂ ਲੰਘ ਕੇ ਚੱਕ ਨੰਬਰ ੫੩੧ ਗਾਫ਼-ਬੇ ਪੁੱਜ ਜਾਂਦੇ ਹਾਂ।

ਪਿੰਡ ਦੀ ਫਿਰਨੀ 'ਤੇ ਬਣੇ ਲੱਕੜ ਦੇ ਟਾਲ ਤੇ ਆਰੇ 'ਤੇ ਗੱਡੀ ਨੂੰ ਪਾਰਕ ਕਰਦੇ ਹਾਂ। ਪਿੰਡ ਦੇ ਅੰਦਰ ਕੱਚੀ ਸੜਕ ਦੇ ਦੋਹੀਂ ਪਾਸੀਂ ਆਬਾਦੀ ਵੱਸੀ ਵਿਖਾਈ ਦੇ ਰਹੀ ਹੈ। ਇਨ੍ਹਾਂ ਦੋਨਾਂ ਪਿੰਡਾਂ ਦਾ ਹਰ ਸਿਆਣਾ ਬੰਦਾ ਸਿਰਦਾਰ ਸਾਹਿਬ ਤੇ ਸ. ਗੰਗਾ ਸਿੰਘ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਸ. ਗੰਗਾ ਸਿੰਘ ਤਾਂ ਅੱਜ ਤੋਂ ਚਾਲ੍ਹੀ-ਪੰਜਤਾਲੀ ਸਾਲ ਪਹਿਲਾਂ ਇਸ ਪਿੰਡ ਵਿਚ ਅੱਠ ਦਿਨ ਰਹਿ ਕੇ ਗਿਆ ਹੈ, ਜਿਸ ਦੀ ਇਕ ਸ਼ੀਸ਼ੇ ਵਿਚ ਮੜ੍ਹੀ ਤਸਵੀਰ ਅੱਜ ਵੀ ਇਸ ਘਰ ਦੀ ਦੀਵਾਰ ਦਾ ਸ਼ਿੰਗਾਰ ਬਣੀ ਹੋਈ ਹੈ। ਇੱਥੋਂ ਦੇ ਪੇਂਡੂ ਇਨ੍ਹਾਂ ਦੇ ਘਰ ਨੂੰ ਜ਼ੈਲਦਾਰ ਦਾ ਘਰ, ਡਿਪਟੀ ਦਾ ਘਰ, ਚੁਬਾਰੇ ਵਾਲਾ ਘਰ ਕਹਿ ਕੇ ਸੰਬੋਧਨ ਕਰਦੇ ਹਨ। ਉਸ ਸਮੇਂ ਚੁਬਾਰੇ ਵਾਲਾ ਘਰ ਸਿਰਦਾਰ ਜੀ ਦਾ ਹੀ ਸੀ। ਸਿਰਦਾਰ ਸਾਹਿਬ ਜਦੋਂ ਡਿਪਟੀ ਕਮਿਸ਼ਨਰ ਸਨ ਤਾਂ ਉਹ ਕਦੇ ਵੀ ਕਾਰ 'ਤੇ ਬੈਠ ਆਪਣੇ ਘਰ ਨਹੀਂ ਸਨ ਆਏ। ਉਹ ਸਦਾ ਆਪਣੀ ਕਾਰ ਨੂੰ ਦੂਰ ਪਿੰਡ ਦੀ ਫਿਰਨੀ 'ਤੇ ਖੜੀ ਕਰ ਕੇ ਆਉਂਦੇ ਸਨ। ਉਹ ਆਪਣੇ ਪੇਂਡੂ ਭਾਈਚਾਰੇ 'ਤੇ ਕਿਸੇ ਵੀ ਪ੍ਰਕਾਰ ਦਾ ਸ਼ੁੱਕਾ ਰੋਹਬ ਤੇ ਵਿਖਾਵਾ ਕਰਨ ਦੇ ਆਦੀ ਨਹੀਂ ਸਨ। ਇਹੋ ਕਾਰਨ ਹੈ ਕਿ ਅੱਜ ਵੀ ਬੱਚਾ ਬੱਚਾ ਉਨ੍ਹਾਂ ਦੇ ਪਿੰਡ ਵਿਚ ਬੜੇ ਫ਼ਖ਼ਰ ਨਾਲ ਉਨ੍ਹਾਂ ਨੂੰ ਯਾਦ ਕਰਦਾ ਹੈ।

ਸਿਰਦਾਰ ਸਾਹਿਬ ਦੇ ਘਰ ਦਾ ਮਾਲਕ ਇਸ ਸਮੇਂ ਵਲੀ

ਉੱਲਾ ਖ਼ਾਨ ਹੈ। ਪਿੰਡ ਦੀ ਆਬਾਦੀ ਚਾਰ ਹਜ਼ਾਰ ਦੇ ਨੇੜੇ ਹੈ, ਜਿਨ੍ਹਾਂ ਵਿਚੋਂ ਵਧੇਰੇ ਬਲੋਚ ਹਨ ਅਤੇ ੧੦% ਜੱਟ ਤੇ ੧੦% ਦੂਜੀਆਂ ਗੋਤਾਂ ਦੇ ਵਸਨੀਕ ਰਹਿ ਰਹੇ ਹਨ। ਪਿੰਡ ਦਾ ਡਾਕਖ਼ਾਨਾ ਚੱਕ ਨੰਬਰ ੫੩੦ ਗਾਫ਼-ਬੇ ਹੈ ਤੇ ਪਿੰਡ ਦੀ ਤਹਿਸੀਲ ਸਮੁੰਦਰੀ ਹੈ। ਉਹ ਪ੍ਰਾਇਮਰੀ ਸਕੂਲ ਜਿੱਥੇ ਸਿਰਦਾਰ ਸਾਹਿਬ ਪੜ੍ਹਦੇ ਰਹੇ ਹਨ, ਹੁਣ ਨਵਾਂ ਰੁਖ਼ ਅਖ਼ਤਿਆਰ ਕਰ ਚੁੱਕਾ ਹੈ। ਇਹ ਸਕੂਲ ਦੀ ਇਮਾਰਤ ਵੀ ਨਵੀਂ ਹੈ ਤੇ ਸਕੂਲ ਨੂੰ ਕੁੜੀਆਂ ਦਾ ਸਕੂਲ ਕਿਹਾ ਜਾਂਦਾ ਹੈ। ਅਸੀਂ ਸਿਰਦਾਰ ਸਾਹਿਬ ਦੇ ਘਰ ਤੇ ਸਕੂਲ ਦੀਆਂ ਕੁਛ ਇਕ ਫ਼ੋਟੋਆਂ ਖਿੱਚ ਕੇ ਵਾਪਸ ਕਾਰ ਵਿਚ ਬੈਠ ਜਾਂਦੇ ਹਾਂ।

ਸਾਡੀ ਚਾਹ ਦਾ ਪ੍ਰਬੰਧ ਨਾਲ ਲੱਗਦੇ ਪਿੰਡ ੫੩੦ ਗਾਫ਼-ਬੇ ਵਿਖੇ ਵਾਰਸ ਕੰਬੋ ਦੇ ਘਰ ਸੀ। ਵਾਰਸ ਕੰਬੋ ਨੇ ਥੋੜ੍ਹੇ ਜਿਹੇ ਸਮੇਂ ਵਿਚ ਪਿੰਡ ਦੇ ਪਤਵੰਤਿਆਂ ਦਾ ਵੱਡਾ ਇਕੱਠ ਕੀਤਾ ਹੋਇਆ ਸੀ। ਕੁਛ ਪਲਾਂ ਵਿਚ ਹੀ ਅਸੀਂ ਉਸ ਦੇ ਘਰ ਅਪੜ ਜਾਂਦੇ ਹਾਂ। ਉਸ ਦਾ ਘਰ ਪਿੰਡ ਦੀ ਸੜਕ ਦੇ ਉਤੇ ਹੀ ਖੱਬੇ ਪਾਸੇ ਵਾਲੇ ਮੋੜ 'ਤੇ ਪਹਿਲਾ ਘਰ ਸੀ। ਉਸ ਨੇ ਸਾਨੂੰ ਆਪਣੇ ਘਰ ਦੀ ਬੈਠਕ ਵਿਚ ਬਿਠਾਇਆ। ਬੈਠਕ ਵਿਚ ਸੱਤ ਅੱਠ ਕੁਰਸੀਆਂ ਦਾ ਪ੍ਰਬੰਧ ਸੀ। ਇਕ ਪਾਸੇ ਪਲੰਘ ਪਿਆ ਹੋਇਆ ਸੀ। ਪਿੰਡ ਦੇ ਤੀਹ ਚਾਲ੍ਹੀ ਸੱਜਣ ਸਾਨੂੰ ਵਾਰੋ ਵਾਰੀ ਹੱਥ ਮਿਲਾ ਕੇ ਅੰਦਰ ਮਿਲਣ ਆਏ। ਉਨ੍ਹਾਂ ਸਾਰਿਆਂ ਅੰਦਰ ਖੁਸ਼ੀ ਦਾ ਸਮੁੰਦਰ ਵਗ ਰਿਹਾ ਸੀ। ਉਨ੍ਹਾਂ ਨੇ ਸਾਡਾ ਇੰਜ ਸੁਆਗਤ ਕੀਤਾ, ਜਿਵੇਂ ਕੋਈ ਬਰਾਤ ਪਿੰਡ ਵਿਚ ਢੁੱਕੀ ਹੋਵੇ। ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਸਿਰਦਾਰ ਕਪੂਰ ਸਿੰਘ ਅਗਲੇ ਵਰ੍ਹੇ ਨੂੰ ਇਕ ਸੌ ਸਾਲ ਪੂਰੇ ਉਤਰ ਰਹੇ ਹਨ ਤੇ ਉਨ੍ਹਾਂ ਦੀ ਪਹਿਲੀ ਜਨਮ ਸ਼ਤਾਬਦੀ ਆ ਰਹੀ ਹੈ, ਉਨ੍ਹਾਂ ਸਾਰਿਆਂ ਨੂੰ ਧਰਵਾਸ ਹੋਇਆ ਕਿ ਹੁਣ ਸਰਦਾਰ ਜ਼ਰੂਰ ਸਾਡੇ ਪਿੰਡ ਦਾ ਚੱਕਰ ਲਾਉਣਗੇ। ਸ. ਗੰਗਾ ਸਿੰਘ ਤੋਂ ਪਿੱਛੋਂ ਮੈਂ ਹੀ ਆਪਣੀ ਧਰਮ ਪਤਨੀ ਨਾਲ ਪਾਕਿਸਤਾਨ ਦੇ ਕੁਝ ਸਾਥੀਆਂ ਨਾਲ ਪਹਿਲੀ ਵਾਰ ਇਨ੍ਹਾਂ ਪਿੰਡਾਂ ਦੀ ਜ਼ਿਆਰਤ 'ਤੇ ਪੁੱਜਾ ਸਾਂ।

ਵਾਰਸ ਕੰਬੋ ਨੇ ਸਾਡੀ ਪੂਰੇ ਦਿਲ ਨਾਲ ਖ਼ਾਤਰਦਾਰੀ ਕੀਤੀ। ਗਰਮ ਗਰਮ ਚਾਹ ਦਿੱਤੀ ਗਈ। ਚਾਹ ਦੀਆਂ ਚੁਸਕੀਆਂ ਵਿਚ ਸਿਰਦਾਰ ਕਪੂਰ ਸਿੰਘ ਜੀ ਦੀਆਂ ਯਾਦਾਂ ਦਾ ਆਲਮ ਛਾਇਆ ਰਿਹਾ। ਪਿੰਡ ਦੇ ਬੱਚੇ ਵੀ ਵੱਡੀ ਗਿਣਤੀ ਵਿਚ ਬਾਹਰ ਇਕੱਠੇ ਹੋਏ ਸਨ। ਪਿੰਡ ਦੇ ਇਸ ਵੱਡੇ ਇਕੱਠ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਹੁਣ ਇਸੇ ਬਹਾਨੇ ਚੜ੍ਹਦੇ ਪੰਜਾਬ ਦੇ ਸਰਦਾਰਾਂ ਰਾਹੀਂ ਸਾਡੇ ਪਿੰਡਾਂ ਦੀ ਵੁਕਤ ਪਵੇਗੀ। ਹਰ ਇਕ ਡਿਪਟੀ ਦੀਆਂ ਯਾਦਾਂ ਨੂੰ ਯਾਦ ਕਰ ਰਿਹਾ ਸੀ।

ਅਸੀਂ ਚੱਕ ਨੰਬਰ ੫੩੦ ਗਾਫ਼-ਬੇ ਵਾਰਸ ਕੰਬੋ ਦੇ ਪਿੰਡ 'ਚੋਂ ਅੱਧਾ ਘੰਟਾ ਬੈਠ ਵਾਪਸ ਲਾਹੌਰ ਦਾ ਰਾਹ ਫੜਿਆ। ਹੁਣ ਸਾਡੀ ਕਾਰ ਮੁੜ ਕਾਹਨਾ ਨਾਗ ਪੁਲ ਥਾਣੀਂ ਹੁੰਦੇ ਹੋਏ ਜਲੰਧਰ ਵਿਚੋਂ ਦੀ ਲੰਘ ਕੇ ਚੌਕ ਜਹਾਂਗੀਰ ਰੋਡ ਤੋਂ ਹੁੰਦੇ ਹੋਏ ਡਿਜਕੋਟ ਪਹੁੰਚਦੇ ਹਾਂ। ਇਹ ਵੀ ਲਾਇਲਪੁਰ ਜਿਸ ਨੂੰ ਅੱਜਕੱਲ੍ਹ ਫ਼ੈਸਲਾਬਾਦ ਆਖਦੇ ਹਾਂ, ਦੀ ਨਵੀਂ ਤਹਿਸੀਲ ਹੈ। ਫਿਰ ਥੋੜ੍ਹੀ ਦੇਰ ਬਾਦ ਲਾਹੌਰ ਲਈ ਅਸੀਂ ਮੋਟਰਵੇਅ ਪਾਕਿਸਤਾਨ ਵਿਚ ਲਾਹੌਰ ਤੋਂ ਪਿਸ਼ਾਵਰ ਤਕ ਬਣੀ ਮੋਟਰਵੇਅ 'ਤੇ ਪੈ ਜਾਂਦੇ ਹਾਂ। ਪਾਕਿਸਤਾਨ ਵਿਚ ਲਾਹੌਰ ਤੋਂ ਪਿਸ਼ਾਵਰ ਤਕ ਬਣੀ ਮੋਟਰਵੇਅ 'ਤੇ ਜਦੋਂ ਕੋਈ ਸਵਾਰ ਹੁੰਦਾ ਹੈ ਤਾਂ ਉਸ ਨੂੰ ਇੰਜ ਮਹਿਸੂਸ ਹੁੰਦਾ ਹੈ ਕਿ ਉਹ ਅਮਰੀਕਾ ਦੇ ਕਿਸੇ ਵੱਡੇ ਸ਼ਹਿਰ 'ਚੋਂ ਲੰਘ ਰਿਹਾ ਹੋਵੇ। ਇਸ ਮੋਟਰਵੇਅ ਤੋਂ ਹੀ ਰਾਤ ਨੂੰ ਲਾਹੌਰ ਪੁੱਜ ਜਾਂਦੇ ਹਾਂ।

**ਗੌਰਮਿੰਟ ਕਾਲਜ, ਲਾਹੌਰ**

ਗੌਰਮਿੰਟ ਕਾਲਜ, ਲਾਹੌਰ ਅੰਗਰੇਜ਼ਾਂ ਦੇ ਸਮੇਂ ਦਾ ਇਕ ਪੁਰਾਤਨ ਕਾਲਜ ਹੈ। ਇਸ ਕਾਲਜ ਦੀ ਸਥਾਪਨਾ ੧੮੬੪ ਦੇ ਕਰੀਬ ਕੀਤੀ ਗਈ ਸੀ। ਕਾਲਜ ਦੀ ਇਮਾਰਤਸਾਜ਼ੀ ਦੀ ਬਾਹਰੀ ਦਿੱਖ ਵੀ ਪੱਛਮੀ ਇਮਾਰਤਸਾਜ਼ੀ ਨਾਲ ਮੇਲ ਖਾਂਦੀ ਹੈ। ਇਸ ਕਾਲਜ ਨੂੰ ਆਈ. ਸੀ. ਐਸ. ਅਫ਼ਸਰਾਂ ਦੀ ਨਰਸਰੀ ਵੀ ਕਿਹਾ ਜਾਂਦਾ ਹੈ। ਜਿੰਨੇ ਲਹਿੰਦੇ ਤੇ ਚੜ੍ਹਦੇ ਪੰਜਾਬ ਦੇ ਆਈ. ਸੀ. ਐਸ. ਅਫ਼ਸਰ ਹੋਏ ਹਨ, ਉਹ ਇਸੇ ਕਾਲਜ ਵਿਚੋਂ ਪੜ੍ਹ ਕੇ ਨਿਕਲੇ ਹਨ। ਸਿਰਦਾਰ ਕਪੂਰ ਸਿੰਘ ਦੀ ਪੜ੍ਹਾਈ ਵੀ ਇਸੇ ਕਾਲਜ ਵਿਚ ਹੋਈ ਸੀ। ਅੰਗਰੇਜ਼ਾਂ ਸਮੇਂ ਇਸ ਕਾਲਜ ਦੀ ਪਰੰਪਰਾ ਸੀ ਕਿ ਇਸ ਦਾ ਪ੍ਰਿੰਸੀਪਲ ਕਿਸੇ ਆਈ. ਸੀ. ਐਸ. ਅਫ਼ਸਰ ਨੂੰ ਲਾਇਆ ਜਾਂਦਾ ਸੀ। ਡਾ. ਸਈਅਦ ਨਜ਼ੀਰ ਅਹਿਮਦ ਵੀ ਇਸ ਕਾਲਜ ਦਾ ਭਲੇ ਸਮੇਂ ਪ੍ਰਿੰਸੀਪਲ ਰਿਹਾ ਸੀ।

ਕਾਲਜ ਨੂੰ ਵੇਖਣ ਦੀ ਬੜੀ ਤਾਂਘ ਸੀ, ਜਿਸ ਦੀ ਪੂਰਤੀ ਲਈ ੨੯ ਨਵੰਬਰ, ੨੦੦੮ ਨੂੰ ਮਿਥੇ ਹੋਏ ਸਮੇਂ ਅਨੁਸਾਰ ਲਹਿੰਦੇ ਪੰਜਾਬ ਦੇ ਨਾਮਵਰ ਅਦੀਬ ਪ੍ਰੋ. ਆਸ਼ਿਕ ਰਾਹੀਲ ਦਾ ਸਭ ਤੋਂ ਛੋਟਾ ਪੁੱਤਰ ਆਪਣੀ ਨਵੀਂ ਕਾਰ 'ਤੇ ਲੈਣ ਆ ਗਿਆ। ਪ੍ਰੋ. ਰਾਹੀਲ ਅੱਜਕੱਲ੍ਹ ਬੋਸਟਨ ਅਮਰੀਕਾ ਵਿਖੇ ਆਪਣੇ ਵੱਡੇ ਲੜਕੇ ਪਾਸ ਗਏ ਸਨ। ਦੁਪਹਿਰੇ ਦੋ ਵਜੇ ਅਸੀਂ ਕਾਲਜ ਦੇ ਮੁੱਖ ਗੇਟ ਦੇ ਬਾਹਰ ਗੱਡੀ ਪਾਰਕ ਕੀਤੀ। ਸਕਿਉਰਟੀ ਦਾ ਬੜਾ ਪ੍ਰਬੰਧ ਸੀ। ਗੇਟ 'ਤੇ ਖੜੇ ਸਕਿਉਰਟੀ ਗਾਰਡਜ਼ ਨੇ ਫ਼ੋਟੋ ਲੈਣ ਲਈ ਪਹਿਲਾਂ ਉਨ੍ਹਾਂ ਦੇ ਸਕਿਉਰਟੀ ਅਫ਼ਸਰ ਤੋਂ ਆਗਿਆ ਲੈਣ ਦੀ ਹਿਦਾਇਤ ਦੇ ਦਿੱਤੀ, ਜਿਸ ਨੂੰ ਪ੍ਰੋ. ਆਸ਼ਿਕ ਰਾਹੀਲ ਦੇ ਪੁੱਤਰ ਨੇ ਆਪਣੀ ਦਰਖ਼ਾਸਤ ਰਾਹੀਂ ਪੂਰਾ ਕੀਤਾ। ਉਸ ਦਿਨ ਕਾਲਜ ਵਿਚ ਕਨਵੋਕੇਸ਼ਨ ਹੋਣ ਕਾਰਨ ਬੜੀ ਚਹਿਲ-ਪਹਿਲ ਸੀ। ਕਾਲਜ ਦੇ ਵੱਡੇ ਮੈਦਾਨ ਮਖ਼ਮਲੀ ਘਾਹ, ਫੁੱਲ-ਬੂਟੇ ਤੇ ਪ੍ਰਾਕਿਰਤੀ ਆਪਣੇ ਪੂਰੇ ਜੋਬਨ

'ਤੇ ਸੀ। ਅਸੀਂ ਕਰੀਬ ਅੱਧਾ ਘੰਟਾ ਕਾਲਜ ਵਿਚ ਬਿਤਾਇਆ ਤੇ ਮੁੜ ਕਾਰ ਵਿਚ ਵਾਪਸ ਆ ਗਏ।

**ਜਨਾਬ ਸਿਬਤੁਲ ਹਸਨ ਜ਼ੈਗਮ ਦੇ ਘਰ**

ਲਹਿੰਦੇ ਪੰਜਾਬ ਵਿਚ ਜਨਾਬ ਸਿਬਤੁਲ ਹਸਨ ਜ਼ੈਗਮ ਦਾ ਨਾਉਂ ਇਸ ਤਰ੍ਹਾਂ ਹੀ ਲਿਆ ਜਾਂਦਾ ਹੈ, ਜਿਵੇਂ ਚੜ੍ਹਦੇ ਪੰਜਾਬ ਵਿਚ ਜਸਵੰਤ ਸਿੰਘ ਕੰਵਲ, ਪ੍ਰੋ. ਪ੍ਰੀਤਮ ਸਿੰਘ ਜਾਂ ਅੰਮ੍ਰਿਤਾ ਪ੍ਰੀਤਮ ਦਾ। ਉਹ ਇਕ ਬੜੇ ਉਚੇ ਕੱਦ ਵਾਲਾ ਅਦੀਬ ਤੇ ਕਾਲਮ-ਨਵੀਸ ਹੈ। ਉਸ ਦੇ ਆਰਟੀਕਲਜ਼ 'ਨਵਾਏ ਵਕਤ' ਤੇ 'ਜੰਗ' ਵਿਚ ਛਪਦੇ ਰਹੇ ਹਨ। ਪੰਜਾਬੀ ਦਾ ਜੇਕਰ ਕੋਈ ਵੱਡਾ ਅਦੀਬ ਲਹਿੰਦੇ ਪੰਜਾਬ ਵਿਚ ਇਸ ਸਮੇਂ ਮੌਜੂਦ ਹੈ, ਉਹ ਸਿਬਤੁਲ ਹਸਨ ਜੈਗਮ ਹੀ ਹੈ। ਜਦੋਂ ਸਿਰਦਾਰ ਸਾਹਿਬ ਸੰਨ ੧੯੬੪-੬੫ ਵਿਚ ਪਹਿਲੀ ਵਾਰ ਲਾਹੌਰ ਪੁੱਜੇ ਸਨ ਤਾਂ ਜਨਾਬ ਬਸ਼ੀਰ ਮੁਹੰਮਦ ਕੁਰੈਸ਼ੀ ਆਈ. ਸੀ. ਐਸ. ਅਫ਼ਸਰ ਦੀ ਪਹਿਲ ਕਦਮੀ ਤੇ ਸਿਰਦਾਰ ਕਪੂਰ ਸਿੰਘ ਤੇ ਸਿਬਤੁਲ ਹਸਨ ਜ਼ੈਗਮ ਦੀ ਪਹਿਲੀ ਵਾਰ ਮੁਲਾਕਾਤ ਹੋਈ ਸੀ।

ਇਸ ਲਈ ਸੋਚਿਆ ਕਿ ਐਤਕੀਂ ਮੁਲਤਾਨ ਰੋਡ 'ਤੇ ਜ਼ੈਗਮ ਸਾਹਿਬ ਦੇ ਘਰ ਉਨ੍ਹਾਂ ਦੇ ਦਰਸ਼ਨ ਕਰਨ ਜ਼ਰੂਰ ਜਾਣਾ ਹੈ। ਮਿਤੀ ੧ ਦਸੰਬਰ ਡਾ. ਸਈਅਦ ਅਖ਼ਤਰ ਹੁਸੈਨ ਅਖ਼ਤਰ ਆਪਣੀ ਕਾਰ ਲੈ ਕੇ ਸਮੇਂ ਸਿਰ ਮੇਰੇ ਪਾਸ ਪਹੁੰਚ ਗਏ। ਫਿਰ ਮੇਰੀ ਧਰਮ ਪਤਨੀ ਜਸਪਾਲ ਕੌਰ, ਸ. ਕਲਿਆਣ ਸਿੰਘ ਦੇ ਨਾਲ ਉਨ੍ਹਾਂ ਦੇ ਘਰ ਦੁਪਹਿਰ ਪਹਿਲਾਂ ਪੁੱਜ ਗਏ। ਜਦੋਂ ਜ਼ੈਗਮ ਸਾਹਿਬ ਨੂੰ ਪਤਾ ਲੱਗਾ ਕਿ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ੨ ਮਾਰਚ, ੨੦੦੯ ਨੂੰ ਆ ਰਹੀ ਹੈ ਤਾਂ ਉਨ੍ਹਾਂ ਇਕਦਮ ਐਲਾਨ ਕਰ ਦਿੱਤਾ ਕਿ ਅਸੀਂ ਵੀ ਪਿੱਛੇ ਨਹੀਂ ਰਹਾਂਗੇ ਤੇ ਉਨ੍ਹਾਂ ਦੀ 'ਸਾਚੀ ਸਾਖੀ' ਨੂੰ ਸ਼ਾਹਮੁਖੀ ਵਿਚ ਪ੍ਰਕਾਸ਼ਤ ਕਰਨ ਦਾ ਯਤਨ ਕਰਾਂਗੇ। ਉਨ੍ਹਾਂ ਨੇ ਲਹਿੰਦੇ ਤੇ ਚੜ੍ਹਦੇ ਪੰਜਾਬ ਦੇ ਸਿਰਦਾਰ ਕਪੂਰ ਸਿੰਘ ਜੀ ਦੇ ਸਮਕਾਲੀ ਮਿੱਤਰਾਂ ਦੀ ਵਿਸਤਾਰ ਸਹਿਤ ਜਾਣਕਾਰੀ ਦਿੱਤੀ। ਉਨ੍ਹਾਂ ਦੀਆਂ ਅਨੇਕਾਂ ਅਭੁੱਲ ਯਾਦਾਂ ਨੂੰ ਤਾਜ਼ਾ ਕੀਤਾ। ਉਨ੍ਹਾਂ ਕਿਹਾ ਕਿ ਸਿਰਦਾਰ ਸਾਹਿਬ ਵਰਗੇ ਵਿਦਵਾਨ ਸੰਸਾਰ ਵਿਚ ਘੱਟ ਹੀ ਪੈਦਾ ਹੁੰਦੇ ਹਨ। ਉਨ੍ਹਾਂ ਵਲੋਂ ਸਾਡੇ ਸਿਰਦਾਰ ਸਾਹਿਬ ਦੀ ਜਨਮ ਸ਼ਤਾਬਦੀ ਦੇ ਯਤਨਾਂ ਦੀ ਪੁਰਜ਼ੋਰ ਸ਼ਲਾਘਾ ਤੇ ਹਿਮਾਇਤ ਕੀਤੀ। ਇਸ ਤਰ੍ਹਾਂ ਕਰੀਬ ਇਕ ਘੰਟਾ ਸਿਬਤੁਲ ਹੱਸਨ ਜ਼ੈਗਮ ਪਾਸ ਬੈਠ ਕੇ ਉਨ੍ਹਾਂ ਤੋਂ ਰੁਖ਼ਸਤ ਲਈ।

ਯਾਤਰਾ ਉਪਰੰਤ ਮਨ 'ਚ ਖ਼ਿਆਲ ਪੈਦਾ ਹੋਇਆ ਕਿ ਸਿਰਦਾਰ ਕਪੂਰ ਸਿੰਘ ਦੇ ਜਨਮ ਵਾਲੇ ਲਹਿੰਦੇ ਪੰਜਾਬ ਵਿਚ ਜਿਹੜਾ ਇਸ ਸਮੇਂ ਦੂਜਾ ਦੇਸ਼ ਹੈ, ਉਥੋਂ ਦੇ ਲੋਕ ਉਨ੍ਹਾਂ ਦੇ ਨਾਉਂ ਤੋਂ ਵਾਕਿਫ਼ ਹਨ। ਉਨ੍ਹਾਂ ਨਾਲ ਭਾਵਨਾਤਮਕ ਸਨੇਹ ਵੀ ਰੱਖਦੇ ਹਨ। ਉਹ ਲੋਕ ਸਿਰਦਾਰ ਸਾਹਿਬ ਜੀ ਦੀ ਯਾਦ ਵਿਚ ਕੁਛ ਕਰਨ ਦੇ ਸੁਪਨੇ ਵੀ ਲੈ ਰਹੇ ਹਨ। ਪਰ, ਜਿਨ੍ਹਾਂ ਲੋਕ ਲਈ ਸਿਰਦਾਰ ਨੇ ਜਿਸਮਾਨੀ ਮਾਨਸਿਕ ਤੇ ਰੂਹਾਨੀ ਕੁਰਬਾਨੀ ਦਿੱਤੀ, ਚੜ੍ਹਦੇ ਪੰਜਾਬ ਦੇ ਉਹ ਲੋਕ ਉਸ ਨੂੰ ਮਨੋਂ ਵਿਸਾਰ ਚੁੱਕੇ ਹਨ। ਆਪਣੇ ਆਪ ਨੂੰ ਸਿਰਦਾਰ ਦੇ ਵਾਰਸ ਸਮਝਣ ਵਾਲੇ ਚੁੱਪ ਹਨ। ਉਹ ਸਭ ਗੂੜ੍ਹੀ ਨੀਂਦ ਵਿਚ ਸੁੱਤੇ ਪਏ ਹਨ। ਕਿਸੇ ਨੂੰ ਨਹੀਂ ਪਤਾ ਕਿ ਸਿੱਖਾਂ ਦੇ ਮਹਾਨ ਵਿਦਵਾਨ ਦੀ ਪਹਿਲੀ ਜਨਮ ਸ਼ਤਾਬਦੀ ਸਿਰ 'ਤੇ ਹੈ। ਉਨ੍ਹਾਂ ਨੂੰ ਆਪਣੇ ਫ਼ਰਜ਼ ਦੀ ਪਹਿਚਾਣ ਨਹੀਂ। ਕੀ ਬਣੇਗਾ ਇਸ ਕੌਮ ਦਾ ਜਿਨ੍ਹਾਂ ਉਸ ਮਹਾਨ ਕੋਹਿਨੂਰ ਹੀਰੇ ਦੀ ਸ਼ਨਾਖ਼ਤ ਹੀ ਨਾ ਜਾਣੀ।

ਜਾਗੋ ਜਾਗੋ ਸੁੱਤਿਓ! ਆਓ ਅਸੀਂ ਆਪਣੇ ਉਸ ਮਹਾਂ ਨਾਇਕ ਨੂੰ ਯਾਦ ਕਰੀਏ। ਆਓ! ਇਸ ਉਪਲਕਸ਼ ਵਿਚ ਸਿਰਦਾਰ ਕਪੂਰ ਸਿੰਘ ਜੀ ਦੀ ਯਾਦ ਨੂੰ ਨਤਮਸਤਕ ਹੋਵੀਏ!

ਆਮੀਨ!

## ਗ਼ਜ਼ਲ

*—ਪ੍ਰਿੰ. ਕਰਤਾਰ ਸਿੰਘ ਕਾਲੜਾ*

ਹਰ ਰੋਗੀ ਹਾਕਮ ਦੇ ਤੌਰ ਨਿਰਾਲੇ ਨੇ।
ਬੁੱਕਲ ਵਿਚ ਉਸ ਨਾਗ ਵਿਸ਼ੈਲੇ ਪਾਲੇ ਨੇ।
ਨ੍ਹੇਰ ਨੂੰ ਪਸਰਨ ਖਾਤਰ ਖੁੱਲ੍ਹੀਆਂ ਵਾਗਾਂ ਨੇ,
ਬੰਨ੍ਹ ਰੱਖਦੇ ਉਹ ਮੁੱਠੀ ਵਿਚ ਉਜਾਲੇ ਨੇ।
ਆਖ਼ਰ ਛੱਤ ਡਿੱਗ ਪੈਂਦੀ ਵਾਸੀ ਮਰਦੇ ਨੇ,
ਜਿਹੜੀ ਛੱਤ ਦੇ ਰੁਕ ਜਾਂਦੇ ਪਰਨਾਲੇ ਨੇ।
ਖ਼ੁਦਕੁਸ਼ੀਆਂ ਦਾ ਦੌਰ ਚਲੇ ਕਿਰਸਾਨੀ ਵਿਚ,
ਵਿਚ ਵਿਚੋਲੇ ਕਰਦੇ ਘਾਲੇ ਮਾਲੇ ਨੇ।
ਮੁੜ ਜੰਮਿਆ ਭਾਰਤ ਵਿਚ ਬੰਸੀ ਭੁੱਲ ਜਾਊ,
ਤੱਕੇ ਸਾਡੇ ਚਾਲੇ ਜਦੋਂ ਗੁਪਾਲੇ ਨੇ।
ਲੁੱਟ ਖ਼ਜ਼ਾਨੇ ਦੀ, ਲੋਕਾਂ ਦੀ, ਗੋਲਕ ਦੀ,
ਹਰ ਇਕ ਵਿਉਪਾਰੀ ਦੇ ਅੱਡਰੇ ਚਾਲੇ ਨੇ।
ਰੋੜੀ, ਰੇਤਾ, ਪੱਥਰ, ਜੋ ਸਾਹਵੇਂ ਆਇਆ,
ਪੱਧਰ ਕਰਨੈ ਕਿਰਤੀ ਦੇ ਗਰਮਾਲੇ ਨੇ।
ਗਿਆਨ ਅਤੇ ਵਿਗਿਆਨ ਦੀ ਸੋਝੀ ਜਦ ਆਈ,
ਖੁੱਲ੍ਹ ਜਾਣੇ ਫਿਰ ਲੋਕ ਸੂਝ ਦੇ ਤਾਲੇ ਨੇ।
ਵਿਉਪਾਰੀ ਨੇ ਕੀਤੀ ਹੋਈ ਵਿਵਸਥਾ ਹੈ,
ਪਹਿਲਾਂ ਹੀ ਕਢ ਰੱਖੇ ਓਸ ਦਿਵਾਲੇ ਨੇ।
ਪਹਿਲਾਂ ਤੋਂ ਪ੍ਰਬੰਧ 'ਕਾਲੜਾ' ਨੇਤਾ ਦਾ,
ਪੁੱਤ, ਜਵਾਈ, ਭਾਈ, ਭਤੀਜੇ ਪਾਲੇ ਨੇ।

29 Watervale Bvd. Taylors Hill-3037
Victoria (Australia)

# ਰੌਸ਼ਨੀ ਦੀ ਤਾਕਤ

*—ਜਰਨੈਲ ਸਿੰਘ ਬੱਧਣ*

ਗੁਰੂ ਘਰ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਆਗਮਨ ਦੀ, ਕਾਲੀ-ਬੋਲੀ-ਹਨ੍ਹੇਰੀ ਰਾਤ ਦੇ ਪਿੱਛੋਂ ਉਦੇ-ਹੋਏ ਸੂਰਜ ਨਾਲ ਤੁਲਨਾ ਕੀਤੀ ਹੈ। ਚਾਨਣ ਇੰਨਾ ਕੁ ਸੀ ਕਿ ਸਾਰਾ ਜਗਤ ਉਸਦੀ ਰੌਸ਼ਨੀ ਨਾਲ ਜਗ ਮਗ ਜਗਮਗ ਕਰਨ ਲੱਗ ਪਿਆ। ਉਸ ਰੌਸ਼ਨੀ ਨੂੰ ਅਸੀਂ ਸੱਚ ਨਾਲ ਵੀ ਜੋੜ ਸਕਦੇ ਹਾਂ, ਸੱਚ ਸਦੀਵੀ ਹੈ। ਗੁਰੂ ਸਾਹਿਬ ਨੇ ਵੀ ਆਦਿ ਸੱਚ ਜੁਗਾਦਿ ਸੱਚ ਆਖਿਆ ਹੈ। ਸੱਚ ਲਟਲਟ ਬਲਦਾ ਹੈ, ਕੂੜ ਤਾਂ ਕਿਤੇ ਟਿੱਕ ਹੀ ਨਹੀਂ ਸਕਦਾ। ਸੱਚ ਵਾਂਗ ਹੀ ਆਦਿ ਵਿੱਚ ਰੌਸ਼ਨੀ ਸੀ। ਰੌਸ਼ਨੀ ਰਹੇ ਗੀ। ਇੱਥੋਂ ਤੱਕ ਕਿ ਪਰਲੋਂ ਮਹਾਂਪਰਲੋਂ ਦੇ ਅਖੀਰ ਤੱਕ ਦੀ ਰੌਸ਼ਨੀ ਰਹੇ ਗੀ। ਰੱਬ ਸੁਹਣੇ ਦੀ ਰਜ਼ਾ ਨਾਲ ਪ੍ਰਗਟ ਹੋਏ ਸੰਤ ਮਹਾਤਮਾਵਾਂ ਦੇ ਸੀਸ ਦੁਆਲੇ ਰੌਸ਼ਨੀ ਦਾ ਇਕ ਗੋਲਾ ਹਮੇਸ਼ਾ ਵਿਦਮਾਨ ਰਹਿੰਦਾ ਹੈ। ਉਹ ਜਦੋਂ ਕਿਸੇ ਵੀ ਕਾਬਲ ਇਨਸਾਨ ਨੂੰ ਗੁਰੂ ਗਿਆਨ ਬਖਸ਼ ਦਿੰਦੇ ਹਨ ਤਾਂ ਉਹ ਇਨਸਾਨ ਦਾ ਜੀਵਨ ਵੀ ਗਿਆਨ ਦੀ ਰੌਸ਼ਨੀ ਨਾਲ ਭਰ ਜਾਂਦਾ ਹੈ। ਜਦੋਂ ਰੂਹ ਚਾਨਣ ਨਾਲ ਰੁਸ਼ਨਾ ਜਾਂਦੀ ਹੈ ਤਾਂ ਫਿਰ ਬੁੱਲ੍ਹਾ ਕੀ ਜਾਣਾ ਮੈਂ ਕੌਣ ? ਜਿਹੇ ਸਵਾਲ ਦਾ ਜਵਾਬ ਵੀ ਮਿਲ ਜਾਂਦਾ ਹੈ।

ਰੌਸ਼ਨੀ ਡਿੱਠ ਜਾਂ ਅਣਡਿੱਠ ਦੋਹਾਂ ਰੂਪਾਂ ਵਿਚ ਹੀ ਬ੍ਰਹਿਮੰਡ ਵਿਚ ਸਮੋਈ ਹੋਈ ਹੈ। ਆਧੁਨਿਕ ਭੌਤਿਕ ਵਿਗਿਆਨ ਨੇ ਕੁਦਰਤ ਦੇ ਹਰ ਕਣ ਨੂੰ ਨਿੱਕੇ ਕਿਣਕੇ ਵਿੱਚ ਨਿਖੇੜ ਕੇ ਰੱਖ ਦਿੱਤਾ ਹੈ, ਪ੍ਰੰਤੂ ਉਹ ਰੌਸ਼ਨੀ ਨੂੰ ਨਿਖੇੜ ਨਹੀਂ ਸਕੇ। ਰੌਸ਼ਨੀ ਤਾਂ ਰੌਸ਼ਨੀ ਹੈ। ਸ਼ੁੱਧ ਹੈ ਪਰ ਸਰਲ ਨਹੀਂ ਹੈ। ਕੋਈ ਹਾਲੇ ਤੀਕ ਇਸ ਦੀ ਪਰੀਭਾਸ਼ਾ ਦੀ ਨਹੀਂ ਬੰਨ੍ਹ ਸਕਿਆ ਕਿ ਰੌਸ਼ਨੀ ਇਕ ਲਹਿਰ ਹੈ ਜਾਂ ਕਿਣਕਾ ? ਇਸ ਬਾਰੇ ਵਿਗਿਆਨੀ ਦੋਹਾਂ ਦੀ ਹਾਂ ਪੱਖੀ ਹਾਮੀ ਭਰਦੇ ਹਨ। ਰੌਸ਼ਨੀ ਦੀ ਇੱਕ-ਇੱਕ ਕਿਰਨ ਦੀ ਸਾਡੇ ਜੀਵਨ ਵਿੱਚ ਬਹੁਤ ਮਹੱਤਤਾ ਹੈ। ਰੌਸ਼ਨੀ ਏਕੇ ਦਾ ਪ੍ਰਤੀਕ ਹੈ, ਤਾਂਹੀਂ ਤਾਂ ਕਬੀਰ ਸਭ ਸਾਹਿਬ ਨੇ ਫਰਮਾਇਆ ਹੈ, "ਏਕ ਨੂਰ ਤੇ ਸੱਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ। ਕੁਲ ਆਲਮ ਰੌਸ਼ਨੀ ਦੇ ਇਕ ਹੀ ਸਰੋਤ ਤੋਂ ਪੈਦਾ ਹੋਇਆ ਹੈ ਅਤੇ ਰੌਸ਼ਨੀ ਅੰਤ ਰੌਸ਼ਨੀ ਵਿੱਚ ਹੀ ਸਮਾਂ ਜਾਂਦੀ ਹੈ।

ਰੌਸ਼ਨੀ ਸਾਨੂੰ ਪਾਣੀ ਵਾਂਗ ਬਖਸ਼ੀ ਹੋਈ ਰੱਬੀ ਰਹਿਮਤ ਹੈ। ਆਮ ਤੌਰ ਤੇ ਅਸੀਂ ਰੌਸ਼ਨੀ ਨੂੰ ਵੇਖਦੇ ਨਹੀਂ ਹਾਂ, ਇਸ ਨਾਲ ਤਾਂ ਅਸੀਂ ਚੀਜ਼ਾਂ ਵਸਤਾਂ ਨੂੰ ਵੇਖਦੇ ਹਾਂ। ਅਸੀਂ ਉਂਨਾ ਚਿਰ ਗੁਲਾਬ ਦੇ ਫੁੱਲ ਦੀ ਸੁੰਦਰਤਾ ਨੂੰ ਬਿਆਨ ਨਹੀਂ ਕਰ ਸਕਦੇ ਜਿੰਨਾ ਚਿਰ ਉਸ ਉੱਪਰ ਰੌਸ਼ਨੀ ਨਹੀਂ ਪੈਂਦੀ। ਜ਼ਿੰਦਗੀ ਦਾ ਹਰ ਪਹਿਲੂ ਰੌਸ਼ਨੀ ਨਾਲ ਜੁੜਿਆ ਹੋਇਆ ਹੈ। ਇੱਥੋਂ ਤੱਕ ਕਿ ਇੰਟਰਨੈਟ ਵੀ ਰੌਸ਼ਨੀ ਨਾਲ ਹੀ ਤੁਰਦਾ ਹੈ। ਜੇਕਰ ਇੰਟਰਨੈਟ ਤੇ ਰੌਸ਼ਨੀ ਨਹੀਂ ਆਉਂਦੀ ਉਹ ਬੰਦ ਹੈ। ਅੱਖਾਂ ਦੀ ਲੇਜ਼ਰ ਸਰਜਰੀ, ਟੈਲੀਫੋਨ ਅਤੇ ਸੈੱਲ ਫੋਨ ਆਦਿ ਸਭ ਰੌਸ਼ਨੀ ਆਉਣ ਤੇ ਹੀ ਚੱਲਦੇ ਹਨ। ਇਸ ਗੱਲ ਦੀ ਪੱਕੀ ਸੰਭਾਵਨਾ ਹੈ ਕਿ ਆਉਣ ਵਾਲੇ ਸਾਲਾਂ ਵਿੱਚ ਅੰਤਰਰਾਸ਼ਟਰੀ ਯੁੱਧ ਸਮੇਂ ਸ਼ਕਤੀਸ਼ਾਲੀ ਮਿਜ਼ਾਈਲਾਂ ਨੂੰ ਵੀ ਰੌਸ਼ਨੀ ਦੇ (ਲੇਜ਼ਰ) ਹਥਿਆਰਾਂ ਨਾਲ ਨਸ਼ਟ ਕੀਤਾ ਜਾਇਆ ਕਰੇਗਾ। ਇੱਥੋਂ ਤੱਕ ਕਿ ਲੰਬੀ ਦੂਰੀ ਦੀਆਂ ਪੁਲਾੜ ਯਾਤਰਾਵਾਂ ਦੀ ਰੌਸ਼ਨੀ ਦੀ ਸਹਾਇਤਾ ਨਾਲ ਹੀ ਕੀਤੀਆਂ ਜਾਇਆ ਕਰਨਗੀਆਂ। ਰੌਸ਼ਨੀ ਵਾਲੇ ਪੁਲਾੜ ਵਾਹਨ ਵਿੱਚ ਰੌਸ਼ਨੀ ਤੋਂ ਇਲਾਵਾ ਕਿਸੇ ਹੋਰ ਈਂਧਨ (ਬਾਲਣ) ਦੀ ਲੋੜ ਨਹੀਂ ਰਹੇਗੀ ਅਤੇ ਉਹ ਪਹਿਲਾਂ ਨਾਲੋਂ ਵੀ ਵਧੇਰੇ ਗਤੀ ਨਾਲ ਯਾਤਰਾ ਤੈਅ ਕਰਨ ਦੇ ਸਮਰਥ ਹੋਵੇਗਾ।

ਜਿਉਂ ਜਿਉਂ ਅਸੀਂ ਆਪਣੀ ਤਵੱਜੋ-ਰੌਸ਼ਨੀ ਦੇ ਵਿਸ਼ੇ ਵਲ ਕਰ ਰਹੇ ਹਾਂ ਲਗਦਾ ਹੈ ਹਾਲੀ ਜਗਤ ਵਿੱਚ ਘੁੱਪ ਹਨ੍ਹੇਰਾ ਹੈ। ਹਨ੍ਹੇਰਾਂ ਅਗਿਆਨਤਾ ਦਾ ਪ੍ਰਤੀਕ ਹੈ ਅਤੇ ਅਸੀਂ ਹਨ੍ਹੇਰੇ ਕਾਰਨ ਹੀ ਆਪਣੀਆਂ ਬੀਬੀਆਂ ਦੀ ਬੇਕਦਰੀ-ਕਰ ਰਹੇ ਹਾਂ, ਉਨ੍ਹਾਂ ਤੇ ਤਾਂ ਜਨਮ ਤੋਂ ਪਹਿਲਾਂ ਹੀ ਜ਼ੁਲਮ ਢਾਹੀ ਜਾ ਰਹੇ ਹਾਂ। ਜੇਕਰ ਉਹ ਭੁੱਲ ਭੁਲੇਖੇ ਦੁਨੀਆਂ ਤੇ ਆ ਹੀ ਗਈਆਂ ਹਨ ਤਾਂ ਕਿਹੜਾ ਘਿਨਾਉਣਾ ਜ਼ੁਲਮ ਨਹੀਂ ਹੁੰਦਾ ਸਾਡੀਆਂ ਬੀਬੀਆਂ ਨਾਲ। ਭਲਿਓ ਮਾਨਸੋ ਇਹ ਹਨ੍ਹੇਰਾ ਨਹੀਂ ਤਾਂ ਹੋਰ ਕੀ ਹੈ, ਇਸ ਨੂੰ ਹੀ ਤਾਂ ਹਨ੍ਹੇਰ ਸਾਈਂ ਦਾ ਕਹਿੰਦੇ ਹਨ। ਧਰਮ ਦੀ ਆੜ ਲੈ ਕੇ ਨਿਰਦੋਸ਼ਾਂ ਦਾ ਖੂਨ ਬਹਾ ਦੇਣਾ ਹਨ੍ਹੇਰਾ ਨਹੀਂ ਤਾ ਹੋਰ ਕੀ ਹੈ ? ਆਓ! ਪਿਆਰਿਓ ਉਸ ਸੱਚੇ ਪਰਵਰਦਿਗਾਰ ਅੱਗੇ ਅਰਦਾਸ ਜੋਦੜੀ ਕਰੀਏ ਭੁੱਲਣ ਹਾਰ ਹਾਂ ਬਖ਼ਸ਼ ਲੈ ਇੱਕ ਰੌਸ਼ਨੀ ਦੀ ਕਿਰਨ ਸਾਨੂੰ ਦੇ ਦੇ ਤਾਂ ਕਿ ਹਨ੍ਹੇਰੇ ਵਿਚ ਭਟਕਦੀ ਲੋਕਾਈ ਨੂੰ ਆਪਣੇ ਅਸਲ ਟਿਕਾਣੇ ਦੀ ਸਮਝ ਲੱਗ ਜਾਵੇ ਤੇ ਧਰਤੀ ਤੇ ਜ਼ੁਲਮ ਹੋਣਾ ਬੰਦ ਹੋ ਜਾਵੇ, ਰੂਹਾਂ ਰੌਸ਼ਨੀ ਨਾਲ ਰੁਸ਼ਨਾ ਜਾਣ, ਆਮੀਨ!

# ਭਾਰਤੀ ਹਾਕੀ ਦੀ ਮੁੜ ਸਰਦਾਰੀ ਲਈ ਪੰਜਾਬੀਆਂ ਦੇ ਕਰਮਕਸੇ

*—ਕੁਲਦੀਪ ਸਿੰਘ ਪੱਟੀ*

ਭਾਰਤੀ ਹਾਕੀ ਦੇ ਇਤਿਹਾਸ ਵਿਚ ੩੧ ਜਨਵਰੀ ਦਾ ਦਿਹਾੜਾ ਮਹੱਤਵਪੂਰਨ ਮੰਨਿਆ ਜਾ ਸਕਦਾ ਹੈ ਕਿ ੮੦ ਸਾਲ ਪਿਛੋਂ ੨੦੦੮ ਵਿਚ ਓਲੰਪਿਕ ਬੀਜਿੰਗ ਤੋਂ ਵਾਂਝੀ ਭਾਰਤੀ ਹਾਕੀ ਟੀਮ ਨੂੰ ਫਿਰ ਲੀਹੇ ਲਿਆਉਣ ਲਈ ੨੦੦੯ ਵਿਚ ਕਮਰਕਸੇ ਸ਼ੁਰੂ ਹੋਏ ਹਨ। ੮ ਵਾਰ ਓਲੰਪਿਨ ਜੇਤੂ ਭਾਰਤੀ ਹਾਕੀ ਦੀ ਓਲੰਪਿਕਸ ਵਿਹੂਣੀ ਨਮੋਸ਼ੀ ਨੇ ਓਲੰਪੀਅਨਾਂ ਦੀ ਜ਼ਮੀਰ ਨੂੰ ਝੰਜੋੜਿਆ ਤੇ ਉਹਨਾਂ ਰਲ ਕੇ ਫਿਰ ਭਾਰਤੀ ਹਾਕੀ ਦੀ ਸਰਦਾਰੀ ਲਈ ਯੋਜਨਾਬੰਦੀ ਕੀਤੀ।



ਇਸ ਉਦੇਸ਼ ਪੂਰਤੀ ਲਈ ਕੇਂਦਰ ਸਰਕਾਰ ਦੇ ਖੇਡ ਮੰਤਰੀ ਸ. ਮਨੋਹਰ ਸਿੰਘ ਗਿੱਲ, ਪੰਜਾਬ ਦੇ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ, ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਭਾਰਤੀ ਹਾਕੀ ਸੰਘ ਦੇ ਕਾਰਜਕਾਰੀ ਪ੍ਰਧਾਨ ਓਲੰਪੀਅਨ ਅਜੀਤ ਪਾਲ ਸਿੰਘ, ਪੰਜਾਬ ਦੇ ਓਲੰਪੀਅਨ ਖੇਡ ਡਾਇਰੈਕਟਰ ਪਰਗਟ ਸਿੰਘ ਸਮੇਤ ਰਾਜਾਂ ਦੇ ਸਾਬਕਾ ਓਲੰਪੀਅਨਾਂ ਦੇ ਉਦਮ ਸਦਕਾ ੩੧ ਜਨਵਰੀ ਤੋਂ ੯ ਫਰਵਰੀ ਤੱਕ ਕਰਵਾਏ ਗਏ ਪੰਜਾਬ ਗੋਲਡ ਹਾਕੀ ਕੱਪ ਵਿਚ ਸ਼ਾਮਲ ਭਾਰਤ ਹਾਲੈਂਡ ਜਰਮਨ ਤੇ ਨਿਊਜੀਲੈਂਡ ਦੀਆਂ ਟੀਮਾਂ ਦੇ ਕੌਮਾਂਤਰੀ ਹਾਕੀ ਪਿਆਰੀ ਖੇਡ ਪ੍ਰਦਰਸ਼ਨ ਸਦਕਾ ਭਾਰਤੀ ਹਾਕੀ ਵਿਚ ਫਿਰ ਨਵੀਂ ਰੂਹ ਫੂਕੀ ਗਈ ਜਾਪਦੀ ਹੈ।

ਮੈਂ ਹਾਕੀ ਅਲੋਚਕ ਵੱਜੋਂ ਚੰਡੀਗੜ੍ਹ ਦੇ ੪੨ ਸੈਕਟਰ ਦੇ ਹਾਕੀ ਸਟੇਡੀਅਮ ਵਿਚ ਪੁਜਾ ਤਾਂ ਮੈਨੂੰ ਸ. ਪਰਗਟ ਸਿੰਘ, ਸ. ਅਜੀਤ ਪਾਲ ਸਿੰਘ, ਸ. ਵਰਿੰਦਰ ਸਿੰਘ, ਸ. ਬਲਵਿੰਦਰ ਸਿੰਘ ਸ਼ੰਮੀ ਸਮੇਤ ਅਨੇਕਾਂ ਹਾਕੀ ਓਲੰਪੀਅਨ ਮਿਲੇ ਉਹਨਾਂ ਦੇ ਚਿਹਰਿਆਂ ਤੇ ਆਸ ਦੀ ਕਿਰਨ ਝਲਕ ਰਹੀ ਸੀ ਕਿਉਂਕਿ ਚੰਡੀਗੜ੍ਹ ਵਿਚ ਨੌਜਵਾਨ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਜੋਕਿ ਨਵੀਂ ਖੇਡ ਨੀਤੀ ਨਾਲ ਨਿੱਤਰ ਰਹੇ ਹਨ ਨੇ ਭਾਰਤ ਨਿਊਜੀਲੈਂਡ ਮੈਚ ਦਾ ਉਦਘਾਟਨ ਕੀਤਾ ਤੇ ਭਾਰਤ ਵੱਲੋਂ ਸੰਦੀਪ ਸਿੰਘ ਦੇ ਦੋ ਪੈਨਲਟੀ ਗੋਲਾਂ ਨਾਲ ਜੇਤੂ ਹੋਣ ਕਰਕੇ ਜਸ਼ਨ ਮਨਾਏ ਗਏ। ਇਸ ਟੂਰਨਾਮੈਂਟ ਵਿਚ ਕੁਲ ੧੪ ਹਾਕੀ ਮੈਚ ਹੋਏ ਤੇ ਖੇਡ ਵਿਭਾਗ ਨੂੰ ਪੰਜਾਬ ਦੇ ਵੱਖ ਵੱਖ ਹਿਸਿਆਂ ਤੋਂ ਸਕੂਲ ਬੱਚੇ ਲਿਆ ਕੇ ਦਰਸ਼ਕਾਂ ਵੱਜੋਂ ਉਹਨਾਂ ਦਾ ਹਾਕੀ ਪ੍ਰਤੀ ਉਤਸ਼ਾਹ ਵਧਾਇਆ।

ਉਥੇ ਲੇਖਕ ਸ. ਸਰਵਣ ਸਿੰਘ ਢੁਡੀਕੇ, ਸ. ਪ੍ਰਭਜੋਤ ਸਿੰਘ ਬਿਊਰੋ ਚੀਫ ਦਾ ਟ੍ਰਿਬਿਊਨ, ਡੌਨ ਬੈਨਰਜੀ ਕਮੈਂਟਰੇਟਰ, ਕੂਕੂ ਵਾਲੀਆ ਆਦਿ ਨਾਲ ਵਿਚਾਰ ਕਰਕੇ ਨਿਚੋੜ ਕੱਢਿਆ ਕਿ ਭਾਰਤੀ ਹਾਕੀ ਦਾ ਭਵਿੱਖ ਫਿਰ ਉੱਜਲ ਹੋ ਰਿਹਾ ਹੈ। ਇਸ ਲਈ ਪੰਜਾਬੀ ਤੇ ਭਾਰਤੀ ਰਲ ਕੇ ਕੌਮੀ ਖੇਡ ਹਾਕੀ ਪ੍ਰਤੀ ਗੰਭੀਰ ਤੇ ਸੁਹਿਰਦ ਹੋਏ ਹਨ।

ਭਾਰਤ ਨਿਊਜੀਲੈਂਡ, ਭਾਰਤ ਹਾਲੈਂਡ, ਭਾਰਤ ਜਰਮਨੀ ਦੇ ਮੈਚ ਮੈਂ ਬਹੁਪੱਖੀ ਨੁਕਤਿਆਂ ਤੋਂ ਬੜੇ ਹੀ ਗੰਭੀਰਤਾ ਨਾਲ ਵੇਖੇ। ਇਸ ਟੂਰਨਾਮੈਂਟ ਵਿਚ ਮੈਨੂੰ ਏਸ਼ੀਆ ਤੇ ਯੂਰਪੀਅਨ ਹਾਕੀ ਤਕਨੀਕ ਦੇ ਨਾਲ ਮਿਸ਼ਰਤ ਹਾਕੀ ਤਕਨੀਕ ਵੀ ਵੇਖਣ ਨੂੰ ਮਿਲੀ। ਮੈਂ ਨੋਟ ਕੀਤਾ ਕਿ ਭਾਰਤੀ ਤੇ ਯੂਰਪੀ ਹਾਕੀ ਟੀਆਂ ਦੇ ਸਪੀਡ, ਸਟੇਮਨੇ ਸਕਿਲ ਸਕੋਰਿੰਗ ਪਾਵਰ, ਸਟਾਈਲ ਵਿਚ ਕੀ ਕੀ ਅੰਤਰ ਹੈ। ਚਾਰ ਟੀਮਾਂ ਵਿਚ ਓਲੰਪਿਕ ਵਿਸ਼ਵ ਕੱਪ, ਚੈਪੀਅਨਜ਼ ਟਰਾਫੀ ਦੇ ਜੇਤੂ ਖਿਡਾਰੀ ਵੀ ਸ਼ਾਮਲ ਸਨ। ਹਾਲੈਂਡ ਜਰਮਨੀ ਨਿਊਜ਼ੀਲੈਂਡ ਦੇ ਕੋਚਾਂ ਮੈਨੇਜਰਾਂ ਕਪਤਾਨਾਂ ਤੇ ਖਿਡਾਰੀਆਂ ਨਾਲ ਗੱਲਬਾਤ ਕਰਕੇ ਪਤਾ ਲਾਇਆ ਕਿ ਵਿਸ਼ਵ ਹਾਕੀ ਹੁਣ ਬਹੁਤ ਲੋਕ ਪ੍ਰਿਯ ਹੋ ਰਹੀ ਹੈ ਮਰਦ ਤੇ ਮਹਿਲਾ ਹਾਕੀ ਵਿਚ ਨਵੇਂ ਕੌਮਾਂਤਰੀ ਹਾਕੀ ਨਿਯਮ, ਨਵੇਂ ਹਾਕੀ ਖੇਡ ਮੈਦਾਨ, ਖੇਡ ਸਾਮਗਰੀ ਅਤੇ ਤਕਨੀਕ ਵਰਤੀ ਜਾ ਰਹੀ ਹੈ।

ਹਾਕੀ ਪ੍ਰਤੀ ਸੰਸਾਰ ਭਰ ਵਿਚ ਬਹੁਤ ਰੁੱਚੀ ਹੈ। ਇੰਗਲੈਂਡ ਹਾਕੀ ਦਾ ਜਨਮਦਾਤਾ ਹੈ। ਹਾਕੀ ੧੯੦੮ ਵਿਚ ਓਲੰਪਿਕ ਵਿਚ ਸ਼ਾਮਲ ਕੀਤੀ ਗਈ। ਹਾਕੀ ਵਾਲੇ ਭਾਰਤੀ ਪੰਜਾਬੀ ਸਰਦਾਰ ਜਦੋਂ ਮੈਂ ਚੰਡੀਗੜ੍ਹ ੪੨ ਸੈਕਟਰ ਖੇਡਦੇ ਵੇਖੇ ਤਾਂ ਮੈਨੂੰ ਆਂਪਣੇ ਸਵਰਗੀ ਐਨ. ਆਈ. ਐਸ ਹਾਕੀ ਕੋਚ ਪਿਤਾ ਬਾਬਾ ਧਰਮ ਸਿੰਘ ਜੀ ਪੱਟੀ ਚੇਤੇ ਆਏ ਜਿਹਨਾਂ ਮੈਨੂੰ ਹਾਕੀ ਖੇਡਣੀ ਸਿਖਾ ਕੇ ਹਾਕੀ ਅਲੋਚਕ ਬਣ ਕੇ ਪੰਜਾਬੀ ਪੱਤਰਕਾਰੀ ਵਿਚ ਉਸਤਾਦ ਸ. ਬਰਜਿੰਦਰ ਸਿੰਘ ਜੀ ਹਮਦਰਦ ਸਦਕਾ ਸੰਸਾਰ ਪੱਧਰ ਤੇ ਲਿਖਣ ਦਾ ਸੁਨਿਹਰੀ ਮੌਕਾ ਦਿੱਤਾ।

ਪੰਜਾਬ ਗੋਲਡ ਹਾਕੀ ਕੱਪ ਵਿਚ ਮੈਂ ਸਤਿੰਦਰ ਸ਼ਰਮਾ ਓਲੰਪੀਅਨ ਭਾਰਤੀ ਰੈਫਰੀ ਨੂੰ ਵੀ ਮਿਲਿਆ ਜਿਸਨੇ ਦੱਸਿਆ ਕਿ ਸੰਸਾਰ ਦੇ ਚੋਟੀ ਦੇ ੧੫ ਰੈਫਰੀਆਂ ਵਿਚ ਮੈਂ ਭਾਰਤੀ ਨੇ ਬੀਜਿੰਗ ਓਲੰਪਿਕ ਦੇ ਰੈਫਰੀਸ਼ਿਪ ਤੇ ਓਥੇ ਇਂਪਾਇਰਿੰਗ ਸਭ ਤੋਂ ਉਤਮ ਸੀ। ਮੈਂ ਟੂਰਨਾਮੈਂਟ ਵਿਚ ਫੀਲਡ ਗੋਲ, ਪੈਨਲਟੀ ਕਾਰਨਰ ਦੇ ਪੈਨਲਟੀ ਸਟਰੋਕ ਰਾਹੀਂ ਗੋਲ ਕਰਨ ਦੀ ਕਲਾ ਭਾਰਤ ਹਾਲੈਂਡ ਜਰਮਨੀ ਤੇ ਨਿਊਜ਼ੀਲੈਂਡ ਵਿਚ ਤੁਲਨਾਤਮਿਕ ਪੱਧਰ ਤੇ ਕਰਦਾ ਰਿਹਾ। ਖੋਜ ਕਰਨ ਤੇ ਪਤਾ ਲਗਾ ਕਿ ਵਿਦੇਸ਼ਾਂ ਵਿਚ ਹਾਕੀ ਖਿਡਾਰੀਆਂ ਨੂੰ ਸਹੂਲਤਾਂ ਤੇ ਮੌਕੇ ਵਧੇਰੇ ਮਿਲਦੇ ਹਨ। ਸਟੇਜ ਤੇ ਭਾਰਤ ਸਥਿਤ ਹਾਲੈਂਡ ਦੇ ਰਾਜਦੂਤ ਆਪਣੀ ਬੇਟੀ ਨਾਲ ਸ. ਪਰਗਟ ਸਿੰਘ ਕੋਲ ਬੈਠੇ ਭਾਰਤ ਹਾਲੈਂਡ ਮੰਚ ਵੇਖਦੇ ਰਹੇ।

ਭਾਰਤੀ ਹਾਕੀ ਸੰਘ ਦੇ ਪ੍ਰਧਾਨ ਸ੍ਰੀ ਸੁਰੇਸ਼ ਕਲਮਾਡੀ ਪੰਜਾਬ ਦੇ ਖੇਡ ਸਕੱਤਰ ਆਈ. ਏ. ਐਸ ਤੇ ਆਈ. ਪੀ. ਐਸ ਲਾਬੀ ਦੇ ਇਸ ਮੌਕੇ ਮੈਂ ਚਿਹਰੇ ਪੜਦਾ ਰਿਹਾ ਜੋ ਕਿ ਹਾਕੀ ਉਤਸ਼ਾਹੀ ਤੇ ਹਾਕੀ ਪ੍ਰੇਮੀਆਂ ਵਜੋਂ ਹਾਜ਼ਰ ਸਨ। ਇਸ ਟੂਰਨਾਮੈਂਟ ਤੋਂ ਭਾਰਤੀ ਹਾਕੀ ਅਕਾਦਮੀਆਂ ਨੂੰ ਖਿਡਾਰੀਆਂ ਨੂੰ ਬਹੁਤ ਉਤਸ਼ਾਹ ਮਿਲਿਆ। ਕੁੜੀਆਂ ਵੀ ਹਾਕੀ ਵੇਖਣ ਆਈਆਂ। ਨਾਮਧਾਰੀ ਦਰਸ਼ਕਾਂ ਦੀ ਵੱਖਰੀ ਪਛਾਣ ਦੀ ਗੱਲ ਤੁਰੀ ਕਿ ਭਾਰਤੀ-ਕੰਪਨੀਆਂ ਤੇ ਵਿਦੇਸ਼ੀ ਐਨ. ਆਰ. ਆਈਜ਼ ਨੂੰ ਹਾਕੀ ਪ੍ਰਫੁਲਤ ਕਰਨ ਲਈ ਤਨ ਮਨ ਧਨ ਨਾਲ ਸੇਵਾ ਕਰਨੀ ਚਾਹੀਦੀ ਹੈ। ਸਪੋਰਟਸ ਅਥਾਰਟੀ ਆਫ ਇੰਡੀਆ ਹਾਕੀ ਲਈ ਕਾਫੀ ਹੀਲੇ ਕਰ ਰਹੀ ਤੇ ਹੋਰ ਬਹੁਤ ਕੁਝ ਕਰਨਾ ਬਾਕੀ ਹੈ। ਕੇਂਦਰ ਅਤੇ ਰਾਜਾਂ ਦੇ ਖੇਡ ਵਿਭਾਗ ਵਿਚ ਤਾਲਮੇਲ. ਸੁਧਰਨਾ ਚਾਹੀਦਾ ਹੈ। ਭਾਰਤ ਵਿਚ ਹਾਕੀ ਲਹਿਰ ਪ੍ਰਫੁਲਤ ਕਰਨ ਦਾ ਵੇਲਾ ਹੈ। ਹਾਕੀ ਪਿੰਡ ਪੱਧਰ ਤੇ ਖੇਡੀ ਜਾਣੀ ਚਾਹੀਦੀ ਹੈ ਪਰ ਮਹਿੰਗੀ ਹਾਕੀ ਤੇ ਬਾਲ ਗਰੀਬ ਭਾਰਤ ਦੇ ਬੱਚੇ ਸਰਕਾਰੀ ਵੰਡ ਪ੍ਰਣਾਲੀ ਦੇ ਵਿਤਕਰੇ ਕਾਰਨ ਮਤਰੇਈਆਂ ਦੇ ਸਲੂਕ ਦਾ ਸ਼ਿਕਾਰ ਹੋ ਰਹੇ ਹਨ।

ਪੰਜਾਬ ਗੋਲਡ ਹਾਕੀ ਕੱਪ ਦੀ ਚੈਂਪੀਅਨ ਟੀਮ ਹਾਲੈਂਡ ਨੇ ਇਸ ਮੁਕਾਬਲੇ ਵਿਚ ਇਕ ਵੀ ਮੈਚ ਨਹੀਂ ਹਾਰਿਆ। ਇਸ ਟੀਮ ਦੀ ਗੋਲ ਕਰਨ ਦੀ ਕਲਾ ਸਭ ਤੋਂ ਪ੍ਰਭਾਵਸ਼ਾਲੀ ਸੀ। ਸ. ਪ੍ਰਕਾਸ਼ ਸਿੰਘ ਬਾਦਲ ਤੇ ਸ. ਸੁਖਬੀਰ ਸਿੰਘ ਬਾਦਲ ਨੇ ਹਾਲੈਂਡ ਦੀ ਟੀਮ ਦੇ ਜੌਰਨੀ ਹਰਟਜ ਬਰਗਹ ਨੂੰ ਮੈਨ ਆਫ ਦ ਟੂਰਨਾਮੈਂਟ ਵਜੋਂ ਸਨਮਾਨਿਆ ਜਿਸਨੇ ਇਸ ਮੁਕਾਬਲੇ ਵਿਚ ਕੁਲ ੬ ਗੋਲ ਕਰਕੇ ਪਹਿਲਾ ਸਥਾਨ ਹਾਸਲ ਕੀਤਾ। ਹਾਲੈਂਡ ਟੀਮ ਨੇ ਸਭ ਤੋਂ ਵੱਧ ੨੫ ਗੋਲ ਕੀਤੇ। ਹਾਲੈਂਡ ਟੀਮ ਦਾ ਸਟਾਈਲ ਸਟੈਪਸ ਸਕਿਲ ਤੇ ਸਟਿਕ ਵਰਕ ਬਹੁਤ ਹੀ ਕਮਾਲ ਦੀ ਸੀ ਉਹ ਕੇਸਰੀ ਵਰਦੀ ਪਾ ਕੇ ਖੇਡੇ ਹਾਲੈਂਡ ਦਾ ਕਪਤਾਨ ਰੋਬਰਟ ਹੋਰਸਟ ਨੇ ਮੈਚ ਜਿੱਤਣ ਪਿਛੋਂ ਮੇਰੇ ਨਾਲ ਹਾਕੀ ਮੈਦਾਨ ਵਿਚ ਕਿਹਾ ਕਿ ੨੦੧੦ ਦੇ ਦਿਲੀ ਵਿਸ਼ਵ ਹਾਕੀ ਕੱਪ ਦੇ ਮੇਲੇ ਵਿਚ ੧੨ ਟੂਰਨਾਮੈਂਟਾਂ ਵਿਚ ਅਸੀਂ ਫਿਰ ਪੂਰੀ ਤਿਆਰੀ ਤੇ ਤਕੜੀ ਟੀਮ ਨਾਲ ਨਿਤਰਾਂਗੇ।

ਅਲੋਚਨਾ ਵਾਲੀ ਨੁਕਤੀਚੀਨੀ ਇਹ ਸੀ ਕਿ ਜਰਮਨੀ ਦੀ ਓਲੰਪਿਕ ਜੇਤੂ ਟੀਮ ਚੌਥੇ ਨੰਬਰ ਤੇ ਰਹੀ ਤੇ ਉਸਦੇ ਕਪਤਾਨ ਤੋਬੀਸਾ ਹੂਲੇ ਨੂੰ ਅਲੋਚਕ ਨੇ ਪੁੱਛਿਆ ਕਿ ਜਰਮਨ ੧੯੦੮ ਦੀ ਓਲੰਪਿਕ ਦੇ ਸ਼ੁਰੂ ਦਾ ਓਲੰਪੀਅਨ ਦੇਸ਼ ਹੈ ਐਤਕਾਂ ਚੰਡੀਗੜ੍ਹ ਦੇ ੪੨ ਸੈਕਟਰ ਦੇ ਤੁਸੀਂ ਭਾਰਤ ਨਿਊਜੀਲੈਂਡ ਤੇ ਭਾਰਤ ਕੋਲੋਂ ਮੈਚ ਕਿਉਂ ਹਾਰੇ? ਖਚਰੇ ਜਰਮਨ ਖਿਡਾਰੀ ਨੇ ਕਿਹਾ ਇਹ ਤਾਂ ਸਾਡੀ ਬੀ ਟੀਮ ਹੈ ਅਸੀਂ ਤੁਹਾਨੂੰ ਲੰਡਨ ੨੦੧੨ ਓਲੰਪਿਕ ਵਿਚ ਤਕੜੀ ਟੀਮ ਨਾਲ ਫਿਰ ਜੇਤੂ ਜਲਵੇ ਵਿਖਾਵਾਂਗੇ। ਇਹ ਕਹਿਕੇ ਉਹ ਉਚੀ ਉਚੀ ਹੱਸਿਆ ਤੇ ਮੈਨੂੰ. ਜਰਮਨ ਕੋਚ ਨੇ ਕਿਹਾ ਕਿ ਅਸੀਂ ਜਰਮਨ ਦੇ ਏਕੀਕਰਨ ਪਿਛੋਂ ਤਕੜੇ ਹੋਏ ਹਾਂ। ਨਿਊਜੀਲੈਂਡ ਦੇ ਕਪਤਾਨ ਫਿਲਪ ਬਿਰੋਸ ਨੇ ਕਿਹਾ ਕਿ ਸਾਡਾ ਉਦੇਸ਼ ਹੁਣ ਜਿੱਤਾਂ ਪ੍ਰਾਪਤ ਕਰਨਾ ਹੀ ਹੈ। ਵਿਦੇਸ਼ੀ ਟੀਮਾਂ ਨੇ ਭਾਰਤੀ ਪ੍ਰਹੁਣਚਾਰੀ ਦੀ ਪ੍ਰਸੰਸਾ ਕੀਤੀ ਤੇ ਕਿਹਾ ਕਿ ਸ. ਪਰਗਟ ਸਿੰਘ ਓਲੰਪੀਅਨ ਹੁਨਰਮੰਦ ਕੌਮਾਂਤਰੀ ਹਾਕੀ ਪਲੇਨਰ ਹੈ।


**ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ**

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸਿਦਾਰ ਹੋਣ | ਜਗਦੀਸ਼ ਸਿੰਘ |

*ਮੈਂ ਜਗਦੀਸ਼ ਸਿੰਘ ਐਲਾਨ ਕਰਦਾਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿਤੇ ਗਏ ਵੇਰਵੇ ਸੱਚ ਹਨ।*

*ਸਹੀ*

*ਮਿਤੀ ੨੮-੨-੨੦੦੯*

*ਜਗਦੀਸ਼ ਸਿੰਘ*

*(ਪ੍ਰਕਾਸ਼ਕ ਦੇ ਦਸਤਖਤ)*

## ਸਤਿਗੁਰੂ ਰਾਮ ਸਿੰਘ ਜੀ ਪ੍ਰਕਾਸ਼ ਪੁਰਬ ਦੀਆਂ ਖਬਰਾਂ

**ਜਲੰਧਰ**

ਜਲੰਧਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਭਾਰੀ ਉਤਸਵ ਦੇ ਰੂਪ ਵਿਚ ੭ ਅਤੇ ੮ ਫਰਵਰੀ ੨੦੦੯ ਸ਼ਨੀਵਾਰ ਅਤੇ ਐਤਵਾਰ ਨੂੰ ਮਨਾਇਆ ਗਿਆ। ਅਮਰਾਸਰ ਵਾਲੇ (ਕਵੀਸ਼ਰ) ਜਥੇਦਾਰ ਸੰਤੋਖ ਸਿੰਘ, ਉਹਨਾਂ ਦੇ ਸਪੁੱਤਰ ਗੁਰਲਾਲ ਸਿੰਘ ਅਤੇ ਢੋਲਕ ਕਲਾਕਾਰ ਜੁਗਿੰਦਰ ਸਿੰਘ, ਹੋਰਾਂ ਦੋ ਦੀਵਾਨਾਂ ਵਿਚ ਆਪਣੀ ਉਚੀਆਂ ਸੁਰੀਲੀਆਂ ਆਵਾਜ਼ਾਂ ਅਤੇ ਇਤਿਹਾਸਕ ਕਵਿਤਾਵਾਂ, ਗੀਤਾਂ ਅਤੇ ਹੱਲੇ ਦੀਆਂ ਧਾਰਨਾਵਾਂ ਨਾਲ ਰੰਗ ਬੰਨਿਆ। ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਅਤੇ ਹੋਰ ਸਿੱਖ ਇਤਿਹਾਸ ਨਾਲ ਸਬੰਧਤ ਪ੍ਰਸੰਗ, ਸਤਿਗੁਰੂ ਜੀ ਦਾ ਫੌਜੀ ਜੀਵਨ, ਸਤਿਗੁਰੂ ਜੀ ਵੱਲੋਂ ਇਸਤਰੀ ਜਾਤੀ ਦੀ ਸੁਰੱਖਿਆ ਅਤੇ ਉਥਾਨ ਅਤੇ ਵਰਤਮਾਨ ਭਰੂਣ ਹੱਤਿਆ ਦੇ ਜ਼ਮਾਨੇ ਵਿਚ ਨਾਮਧਾਰੀ ਸਮਾਜ ਦੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸੁਰੱਖਿਆ, ਦੇਸ਼ ਦੀ ਆਜ਼ਾਦੀ ਲਈ ਅੰਦੋਲਨ, ਨਾਮਿਲਵਰਤਨ, ਸੁਦੇਸ਼ੀ ਦਾ ਪਰਚਾਰ ਸ਼ਹੀਦੀਆਂ ਕੁਰਬਾਨੀਆਂ ਦੀ ਲਾਸਾਨੀ ਗਾਥਾ ਅਤੇ ਸਤਿਗੁਰੂ ਜੀ ਦੀ ਸਿੱਖਿਆ ਨੂੰ ਉਹਨਾਂ ਥਾਂ ਪਰ ਥਾਂ ਸੁੰਦਰ ਗੀਤਾਂ ਕਵਿਤਾਵਾਂ ਰਾਹੀਂ ਪੇਸ਼ ਕੀਤਾ। ਉਹਨਾਂ ਆਪਣੇ ਕਲਾ ਗੁਰੂ ਜਥੇਦਾਰ ਅਮਰ ਸਿੰਘ ਨਕੋੜਾ ਦਾ ਵਿਸ਼ੇਸ਼ ਜ਼ਿਕਰ ਕਰ ਕੇ ਉਹਨਾਂ ਦੀ ਗੈਰ ਹਾਜ਼ਰੀ ਵਿਚ ਵੀ ਪ੍ਰਤੱਖ ਹਾਜ਼ਰ ਕਰੀ ਰੱਖਿਆ। ਸ. ਜਗਦੀਸ਼ ਸਿੰਘ ਵਰਿਆਮ ਹੋਰਾਂ ਆਪਣੀਆਂ ਟਿਪਣੀਆਂ ਨਾਲ ਇਤਿਹਾਸ ਦੇ ਨਾਲ ਨਾਲ ਕਲਾਕਾਰਾਂ ਦਾ ਪ੍ਰੀਚੈ ਅਤੇ ਧੰਨਵਾਦ ਦਾ ਕਾਰਜ ਵੀ ਨਿਰੰਤਰ ਜਾਰੀ ਰੱਖਿਆ। ਆਸਾ ਦੀ ਵਾਰ ਦੇ ਕੀਰਤਨ ਤੋਂ ਆਰੰਭ ਕਰ ਕੇ ਵਖ ਵਖ ਸਮਿਆਂ ਵਿਚ ਬਸੰਤ ਰਾਗ ਅਤੇ ਹੋਰ ਰਾਗਾਂ ਵਿਚ ਗੁਰਬਾਣੀ ਗਾਇਣ ਕਰਨ ਵਾਲੇ ਕਲਾਕਾਰ ਸਨ, ਸੰਤ ਬਲਬੀਰ ਸਿੰਘ ਸੰਤ, ਸੰਤ ਬਲਬੀਰ ਸਿੰਘ ਮੌਜੀ ਦਿਲਰੁਬਾ ਸਾਜ਼ ਨਾਲ, ਸੰਤ ਸੰਤੋਖ ਸਿੰਘ ਠੋਲੂ ਤਾਰ ਸ਼ਹਿਨਾਈ ਨਾਲ ਅਤੇ ਤਬਲੇ ਉਤੇ ਵੱਖ ਵੱਖ ਸਮਿਆਂ ਤੇ, ਸੰਤ ਸੁਖਦੇਵ ਸਿੰਘ, ਕੁਲਵੰਤ ਸਿੰਘ, ਮਨਰਾਜ ਸਿੰਘ, ਜਤਿੰਦਰਪਾਲ ਸਿੰਘ ਚਿੱਕਾ ਆਦਿ। ਬਜ਼ੁਰਗ ਜਥੇਦਾਰ ਹਜ਼ਾਰਾ ਸਿੰਘ ਅਤੇ ਨੌਜਵਾਨ ਜਥੇਦਾਰ ਸੁਰਿੰਦਰ ਸਿੰਘ ਛਿੰਦਾ ਨੇ ਹੱਲੇ ਦੇ ਦੀਵਾਨਾਂ ਨਾਲ ਰੌਣਕ ਲਾਈ। ਬੀਬੀਆਂ ਨੇ ਜੱਥੇ ਨੇ ਬਹੁਤ ਪ੍ਰੇਮ ਅਤੇ ਵੈਰਾਗ ਸਹਿਤ ਢੋਲਕ ਛੈਣਿਆਂ ਨਾਲ ਜ਼ੋਰਦਾਰ ਦੀਵਾਨ ਲਾਇਆ। ਇਸ ਜੱਥੇ ਵਿਚ ਸ਼ਾਮਲ ਬੀਬੀਆਂ ਸਨ ਜਸਬੀਰ ਕੌਰ, ਸੁਰਜੀਤ ਕੌਰ, ਹਰਭਜਨ ਕੌਰ, ਹਰਵਿੰਦਰ ਕੌਰ, ਕੁਲਵੰਤ ਕੌਰ, ਬਲਜੀਤ ਕੌਰ, ਹਰਪ੍ਰੀਤ ਕੌਰ, ਬਲਵਿੰਦਰ ਕੌਰ, ਅਮਰਜੀਤ ਕੌਰ, ਸਤਨਾਮ ਕੌਰ, ਰੁਪਿੰਦਰ ਕੌਰ ਅਤੇ ਹਰਭਜਨ ਕੌਰ ਆਦਿਕ। ਸੰਤ ਜੁਗਿੰਦਰ ਸਿੰਘ ਗੈਬੀ ਨਾਮਧਾਰੀ ਗੁਰਦੁਆਰਾ ਬਸਤੀ ਬੂਰੇ ਖਾਂ ਪ੍ਰੀਤਨਗਰ ਨੇ ਪ੍ਰੇਮ ਸਹਿਤ ਕਥਾ ਕੀਤੀ। ਨਾਮ ਸਿਮਰਨ ਕੀਤਾ ਗਿਆ ਅਤੇ ਪਾਠਾਂ ਦੇ ਭੋਗ ਪਾਏ ਗਏ।

ਸ. ਨਿਰਮਲ ਸਿੰਘ ਸਟੋਰੇਕਸ ਬੈਟਰੀਜ਼ ਪਰਿਵਾਰ, ਬਲਵਿੰਦਰ ਸਿੰਘ ਪਰਿਵਾਰ, ਸੰਤ ਇੰਦਰਜੀਤ ਸਿੰਘ, ਸ. ਜਸਵੰਤ ਸਿੰਘ ਬਿੱਲਾ ਪਰਿਵਾਰ ਵਲੋਂ ਵੱਖ ਵੱਖ ਸਮਿਆਂ ਤੇ ਵੱਖ ਵੱਖ ਲੰਗਰ ਮਿਸ਼ਟਾਨ ਅਤੇ ਨਮਕੀਨ ਦੇ ਪ੍ਰੇਮ ਸਹਿਤ ਛਕਾਏ ਗਏ। ਬਲਵਿੰਦਰ ਸਿੰਘ, ਸੁਰਿੰਦਰ ਸਿੰਘ ਪੱਪੂ, ਗੁਰਮੀਤ ਸਿੰਘ ਸੋਨੂੰ, ਮਨਰਾਜ ਸਿੰਘ, ਮਹੰਤ ਜੁਗਿੰਦਰ ਸਿੰਘ ਪਾਠ, ਕੀਰਤਨ ਅਤੇ ਸੇਵਾ ਕਾਰਜਾਂ ਵਿਚ ਵੀ ਵਿਅਸਤ ਰਹੇ। ਸੂਬਾ ਜੁਗਿੰਦਰ ਸਿੰਘ ਸ. ਦੀਪ ਸਿੰਘ ਸਕੱਤਰ ਨਾਮਧਾਰੀ ਗੁਰਦੁਆਰਾ ਬਸਤੀ ਬੂਰੇ ਖਾਂ, ਸ. ਹਰਬੰਸ ਸਿੰਘ ਕਲਸੀ, ਠੇਕੇਦਾਰ ਸੁਖਵਿੰਦਰ ਸਿੰਘ, ਸੰਤ ਅਮਰਜੀਤ ਸਿੰਘ ਕੈਨੇਡਾ, ਆਗਿਆ ਸਿੰਘ, ਸੂਰਤ ਸਿੰਘ ਨੇ ਭਰਪੂਰ ਸਹਿਯੋਗ ਕੀਤਾ। ਬਹੁਤ ਸਾਰੇ ਨੌਜਵਾਨਾਂ ਨੇ ਉਤਸ਼ਾਹ ਨਾਲ ਸੇਵਾ ਕਰਕੇ ਚੀਨੀ ਵਾਲੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੇ ਗੁਰਪੁਰਬ ਨੂੰ ਯਾਦਗਾਰੀ ਬਣਾ ਦਿੱਤਾ।

ਸ਼ੁਕਰਵਾਰ, ੧੩ ਫਰਵਰੀ ਨੂੰ ਸਤਿਗੁਰੂ ਜੀ ਦੇ ਗੁਰਪੁਰਬ ਸਬੰਧੀ ਨਾਮਧਾਰੀ ਗੁਰਦੁਆਰਾ ਪ੍ਰੀਤ ਨਗਰ ਬਸਤੀ ਬੂਰੇ ਖਾਂ ਜਲੰਧਰ ਵਿਚ ਇਕ ਭਾਰੀ ਦੀਵਾਨ ਸਜਿਆ। ਜਥੇਦਾਰ ਕਵੀਸ਼ਰ ਸੰਤੋਖ ਸਿੰਘ ਜੀ ਨੇ ਪ੍ਰਭਾਵਸ਼ਾਲੀ ਹੱਲੇ ਦਾ ਦੀਵਾਨ ਸਜਾਇਆ ਅਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਨੇ ਗੁਰੂ ਇਤਿਹਾਸ ਤੇ ਚਾਨਣਾ ਪਾਇਆ।

### ਜਲੰਧਰ ਵਿੱਚ ਨਾਮ ਸਿਮਰਨ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਰਸ਼ਨਾਂ ਨਮਿਤ ਹਰ ਰੋਜ਼ ਸ਼ਾਮ ਨੂੰ ੭ ਤੋਂ ੮ ਵਜੇ ਤੱਕ ਨਾਮ ਸਿਮਰਨ ਨਿਤ ਨੇਮ

ਗੁਰਦੁਆਰਾ ਬਸਤੀ ਭੂਰੇ ਖਾਂ ਪ੍ਰੀਤ ਨਗਰ ਜਲੰਧਰ ਵਿਖੇ ਹੋ ਰਿਹਾ ਹੈ। ਸੰਤ ਤਰਲੋਕ ਸਿੰਘ ਸੋਧੀ ਜੀ ਦੇ ਉਦਮ ਨਾਲ ਇਹ ਸਭ ਉਪਰਾਲਾ ਹੋ ਰਿਹਾ ਹੈ— ਦੀਪ ਸਿੰਘ ਸਕੱਤਰ

## ਥੰਡਾ ਯੂ. ਪੀ ਵਿਚ ਪ੍ਰਕਾਸ਼ ਪੁਰਬ

ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ-ਪੁਰਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਬਖਸ਼ਿਸ਼ ਨਾਲ ਸੰਤ ਕੁਲਦੀਪ ਸਿੰਘ ਮਠਾੜੂ ਜੀ ਨੇ ਆਪਣੇ ਪਿਤਾ ਸੰਤ ਹਰੀ ਸਿੰਘ ਮਠਾੜੂ ਜੀ ਦੇ ਨਕਸ਼ੇ ਕਦਮ ਤੇ ਚਲਦਿਆਂ ਨਾਮਧਾਰੀ ਧਰਮਸ਼ਾਲਾ ਥੰਡਾ (ਸ਼ਾਹਜਹਾਨਪੁਰ ਯੂ. ਪੀ) ਵਿਖੇ ਪੂਰੇ ਇਲਾਕੇ ਦੇ ਸਹਿਯੋਗ ਨਾਲ ਸਤਿਕਾਰ ਸ਼ਰਧਾ ਨਾਲ ਮਨਾਇਆ। ਇਹ ਇਸ ਪਰਵਾਰ ਵਲੋਂ ਪਚਵੰਜਵਾਂ ਸਮਾਗਮ ਸੀ। ੨੯ ਜਨਵਰੀ ੦੯ ਨੂੰ ਸ੍ਰੀ ਅਖੰਡ ਪਾਠ ਮਲਿਕ ਫਾਰਮ ਅਤੇ ਮਾਡਲ ਫਾਰਮ ਹਰੀਪੁਰ ਤੋਂ ਨਾਮਧਾਰੀ ਸਿੰਘਾਂ ਨੇ ਸੁੱਚ ਸੋਧ ਰੱਖ ਕੇ ਮਰਿਯਾਦਾ ਦਾ ਅਨੁਸਾਰ ਆਰੰਭ ਕੀਤਾ।

੩੦ ਜਨਵਰੀ ਨੂੰ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ (ਵਾਰਾ) ਦਿੱਲੀ ਤੋਂ ਆਏ ਸੰਤ ਧਰਮ ਸਿੰਘ ਜੀ ਨੇ ਕੀਤਾ। ਰਾਤ ਦਾ ਦੀਵਾਨ ਵੀ ਲਾਇਆ।

੩੧ ਜਨਵਰੀ ੦੯ ਨੂੰ ਸਵੇਰੇ ਵਾਰਾ ਸੰਤ ਬਾਬਾ ਛਿੰਦਾ ਜੀ ਨੇ ਆਪਣੇ ਜਥੇ ਨਾਲ ਲਾਇਆ।

ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਤੋਂ ਬਾਅਦ ਦੀਵਾਨ ਦਾ ਆਰੰਭ ਸੰਤ ਧਰਮ ਸਿੰਘ ਜੀ ਨੇ ਕੀਤਾ। ਉਨ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਚਾਨਣਾ ਪਾਇਆ। ਜਥੇਦਾਰ ਸਰਬਵੀਰ ਸਿੰਘ (ਰਾੜੇ ਵਾਲੇ) ਨੇ ਆਪਣੇ ਜੱਥੇ ਨਾਲ ਕੀਰਤਨ ਵਖਿਆਨ ਕਰਦਿਆਂ ਦੱਸਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਮੁਰਝਾ ਚੁੱਕੀ ਸਿੱਖੀ ਨੂੰ ਦੁਬਾਰਾ ਅੰਮ੍ਰਿਤ ਦਾ ਛਿੱਟਾ ਦੇ ਕੇ ਫਿਰ ਸੁਰਜੀਤ ਕੀਤਾ। ਕੂਕਾ ਲਹਿਰ ਚਲਾ ਕੇ ਨਾਮਧਾਰੀ ਪੰਥ ਸਥਾਪਤ ਕੀਤਾ। ਨਾਮਧਾਰੀ ਸਿੰਘਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿਤਰਤਾ ਲਈ ਬੁਚੜਖਾਨਿਆਂ ਦਾ ਖਾਤਮਾ ਕੀਤਾ ਤੇ ਗਊਆਂ ਨੂੰ ਅਜ਼ਾਦ ਕਰਵਾਇਆ। ਆਪ ਆਪਣੇ ਹੱਥੀ ਰੇਸ਼ਮੀ ਰਸੇ ਗੱਲਾਂ 'ਚ ਪਾਏ ਤੇ ਤੋਪਾਂ ਅਗੇ ਉਡੇ।

ਸੰਤ ਬਾਬਾ ਛਿੰਦਾ ਜੀ ਨੇ ਹੱਲੇ ਦਾ ਦੀਵਾਨ ਲਗਾ ਕੇ ਇਤਿਹਾਸ ਦਸਦਿਆਂ ਕਿਹਾ ਕਿ ਸ੍ਰੀ ਗੋਬਿੰਦ ਸਿੰਘ ਜੀ ਦੇ ਨੰਦੇੜ ਤੋਂ ਬਾਅਦ ਅਲੋਪ ਹੋ ਕੇ ਕੌਤਕ ਕੀਤੇ ਤੇ ਮੁਗਲਾਂ ਤੋਂ ਬਦਲਾ ਲਿਆ ਤੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਗੱਦੀ ਦਿੱਤੀ। ਤੇ ਉਹਨਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਹਾ ਕੀ ਆਪਣੀ ਅਮਾਨਤ ਸੰਭਾਲੋ ਤੇ ਧਰਮ ਤੇ ਸਿੱਖੀ ਦਾ ਪ੍ਰਚਾਰ ਕਰਕੇ ਨਾਮਧਾਰੀ ਪੰਥ ਦੀ ਸਥਾਪਨਾ ਕੀਤੀ।

ਸੰਤ ਮਨਮੋਹਨ ਸਿੰਘ ਜੀ ਨੇ ਆਪਣੇ ਜਥੇ ਨਾਲ ਕੀਰਤਨ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਚੌਅਖਰਾ ਸ਼ਬਦ ਕੰਨ 'ਚ ਗੁਰਮੰਤਰ ਦੱਸ ਭਜਨ ਕਰਨਾ ਦੱਸਿਆ ਤੇ ਗਊ ਗਰੀਬ ਦੀ ਰਖਿਆ ਕਰਨ ਤੇ ਜ਼ੋਰ ਪਾਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਕ੍ਰਿਪਾ ਬਖਸ਼ਿਸ਼ ਕਰਨ ਕਿ ਅਸੀਂ ਵੀ ਉਨ੍ਹਾਂ ਦੇ ਬਚਣਾਂ ਤੇ ਚਲ ਕੇ ਜੀਵਨ ਸਫਲਾ ਕਰੀਏ।

ਅੰਤ ਵਿਚ ਕਾਕਾ ਅਜੀਤ ਸਿੰਘ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਕਵਿਤਾ ਸੁਣਾ ਕੇ ਮਨ ਮੋਹਿਆ।

ਜਥੇਦਾਰਾਂ ਨੂੰ ਸ਼ਾਲ ਭੇਟਾ ਕਰ ਕੇ ਸੂਬਾ ਭਗਤ ਸਿੰਘ, ਕੁਲਦੀਪ ਸਿੰਘ ਮਠਾੜੂ, ਜਥੇਦਾਰ ਅਮਰੀਕ ਸਿੰਘ, ਬਾਈ ਜੀ, ਤੇ ਕਪੂਰ ਸਿੰਘ ਨੇ ਨਵਾਜਿਆ। ਅੰਤ ਕਪੂਰ ਸਿੰਘ ਜੀ ਨੇ ਗੋਲਾ, ਪਲਿਆ, ਲਖੀਮਪੁਰ, ਖੀਰੀ, ਮਿਲਾਨੀ, ਖੁਟਾਰ, ਨਵਦਿਆ ਤੇ ਇਲਾਕੇ ਦੀ ਸਾਧ ਸੰਗਤ ਦਾ ਧੰਨਵਾਦ ਕੀਤਾ।

*—ਦਵਿੰਦਰ ਸਿੰਘ ਨਾਮਧਾਰੀ*

## ਅਹੀਆਪੁਰ

ਬਸੰਤ ਪੰਚਮੀ ਵਾਲੇ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਨਾਮਧਾਰੀ ਸੰਗਤ ਅਹੀਆਪੁਰ ਵਲੋਂ ਨਾਮਧਾਰੀ ਧਰਮਸ਼ਾਲਾ ਅਹੀਆਪੁਰ ਵਿਚ ਬੜੀ ਸ਼ਰਧਾ ਤੇ ਪਰੇਮ ਨਾਲ ਮਨਾਇਆ ਗਿਆ। ਜਿਸ ਵਿਚ ਅੰਮ੍ਰਿਤ ਵੇਲੇ ਤੋਂ ਜਥੇਦਾਰ ਗੁਰਬਚਨ ਸਿੰਘ ਬਹਾਦਰ ਸੈਨ ਦੇ ਜੱਥੇ ਵੱਲੋਂ ਆਸਾ ਜੀ ਦੀ ਵਾਰ ਦੇ ਕੀਰਤਨ ਨਾਲ ਆਰੰਭਤਾ ਕੀਤੀ ਅਤੇ ਬਸੰਤ ਰਾਗ ਵਿਚ ਸ਼ਬਦ ਪੜ੍ਹ ਕੇ ਅਤੇ ਤੁਮ ਘਰ ਆਉ ਮੇਰੇ ਮੀਤ ਸ਼ਬਦ ਸਾਰੀ ਸੰਗਤ ਬੜੇ ਵੈਰਾਗਮਈ ਢੰਗ ਨਾਲ ਪੜ੍ਹ ਕੇ ਚੀਨੀ ਵਾਲੇ ਮਾਹੀ ਨੂੰ ਦਰਸ਼ਨ ਦੇਣ ਦੀ ਅਰਜੋਈ ਕੀਤੀ। ਉਸ ਤੋਂ ਬਾਅਦ ਜਥੇਦਾਰ ਜੀ ਵਲੋਂ "ਗੁਰੁ ਸੇਵਉ ਕਰਿ ਨਮਸਕਾਰ" ਹਮਾਰੇ ਮੰਗਲਚਾਰ' ਸ਼ਬਦ ਦੀ ਟੇਕ ਲੈ ਕੇ ਦੀਵਾਨ ਆਰੰਭ ਕੀਤਾ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਜੀਵਨ ਤੇ ਬੜੇ ਵਿਸਥਾਰ ਨਾਲ ਚਾਨਣਾ ਪਾਇਆ ਤੇ (ਮਉਲੀ ਧਰਤੀ ਮਉਲਿਆ ਅਕਾਸੁ' ਪੜ੍ਹ ਕੇ ਸਾਰੀ ਸੰਗਤ ਨੂੰ ਬਸੰਤ ਤੇ ਸਤਿਗੁਰੂ ਜੀ ਦੇ ਪ੍ਰਕਾਸ਼ ਦਾ ਮਹੱਤਵ ਦੱਸਿਆ। ਨਾਮਧਾਰੀ ਧਰਮਸ਼ਾਲਾ ਅਹੀਆਪੁਰ ਵਿਚ ਪਹੁੰਚੇ ਵਿਸ਼ੇਸ਼ ਤੌਰ ਹਲਕਾ ਟਾਂਡਾ ਦੇ ਐਮ. ਐਲ. ਏ ਸ. ਸੰਗਤ ਸਿੰਘ ਗਿਲਜੀਆ, ਨਗਰ ਕੌਂਸਲ ਦੇ ਪ੍ਰਧਾਨ ਸ੍ਰੀ ਦੇਸ ਰਾਜ ਡੋਗਰਾ, ਲਾਇਨਜ਼ ਕਲੱਬ ਦੇ ਪ੍ਰਧਾਨ ਸ੍ਰੀ ਗੁਲਸ਼ਨ ਅਰੋੜਾ ਤੇ ਨਗਰ

ਕੌਂਸਲ ਟਾਂਡਾ ਦੇ ਐਮ. ਸੀ. ਅਤੇ ਹੋਰ ਪਤਵੰਤੇ ਸੱਜਣ ਪਹੁੰਚੇ। ਐਮ. ਐਲ. ਏ ਸ. ਸੰਗਤ ਸਿੰਘ ਗਿਲਜੀਆ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਦੀ ਲੱਖ ਲੱਖ ਵਧਾਈ ਦੇਂਦਿਆਂ ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਅਜ਼ਾਦੀ ਵਿਚ ਸਭ ਤੋਂ ਪਹਿਲਾ ਅੰਗਰੇਜ਼ੀ ਹਕੂਮਤ ਦੇ ਖਿਲਾਫ ਮੋਰਚਾ ਲਾਇਆ ਤੇ ਸਮਾਜਿਕ ਕੁਰੀਤੀਆਂ ਖਿਲਾਫ ਆਪਣੇ ਸਿੱਖਾਂ ਨੂੰ ਲਾਮਬੰਦ ਕੀਤਾ ਤੇ ਉਨ੍ਹਾਂ ਦਸਦਿਆਂ ਕਿਹਾ ਕੇ ਸਾਨੂੰ ਵੀ ਸਤਿਗੁਰੂ ਰਾਮ ਸਿੰਘ ਦੇ ਜੀਵਨ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਤੇ ਸੂਬਾ ਇੰਦਰ ਸਿੰਘ ਤੇ ਨਾਮਧਾਰੀ ਸੰਗਤ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਤਸਵੀਰਾਂ ਤੇ ਮਾਲਾ ਦੇ ਕੇ ਸਨਮਾਨਤ ਕੀਤਾ ਗਿਆ। ਨਗਰ ਕੌਂਸਲ ਦੇ ਪ੍ਰਧਾਨ ਜੀ ਨੇ ਕਿਹਾ ਇਹ ਤਸਵੀਰਾਂ ਜੋ ਕਿ ਸੰਸਦ ਭਵਨ ਦਿੱਲੀ ਵਿਚ ਲਾਈ ਗਈ ਹੈ ਇਕ ਤਸਵੀਰਾਂ ਅਸੀਂ ਵੀ ਆਪਣੇ ਦਫਤਰਾਂ ਵਿਚ ਵੀ ਜ਼ਰੂਰ ਲਾਵਾਂਗੇ। ਆਏ ਹੋਏ ਪਤਵੰਤੇ ਸੱਜਣਾਂ ਦਾ ਗੁਰਮੁਖ ਸਿੰਘ ਵੱਲੋਂ ਧੰਨਵਾਦ ਕੀਤਾ ਗਿਆ ਹੋਰਨਾਂ ਤੋਂ ਇਲਾਵਾ ਸੂਬਾ ਇੰਦਰ ਸਿੰਘ ਰੌਲੀਆ, ਮਾਸਟਰ ਅਜੀਤ ਸਿੰਘ, ਪੂਰਨ ਸਿੰਘ ਸੰਤ ਅਜੀਤ ਸਿੰਘ, ਗੁਰਇੰਦਰਜੀਤ ਸਿੰਘ, ਸਤਵਿੰਦਰ ਸਿੰਘ, ਗੁਰਲਾਲ ਸਿੰਘ, ਗੁਰਮੁੱਖ ਸਿੰਘ, ਹਰਭਜਨ ਸਿੰਘ, ਸੁਖਵਿੰਦਰ ਸਿੰਘ, ਬਬਲੂ ਗੁਰਨਾਮ ਸਿੰਘ ਅਤੇ ਬੀਬੀਆਂ, ਬੱਚਿਆਂ ਨੇ ਬਹੁਤ ਸੇਵਾ ਕੀਤੀ।

ਕੂਕਾ ਅੰਦੋਲਨ ਨੂੰ ਸਮਰਪਿਤ

## ਦੁਆਬਾ ਕਾਲਜ ਜਲੰਧਰ ਵਿਚ ੫੯ਵਾਂ ਸਪੋਰਟਸ ਮੀਟ ਅਯੋਜਿਤ

ਜਲੰਧਰ— ਦੁਆਬਾ ਕਾਲਜ ਵਿਚ ੫੯ਵਾਂ ਸਪੋਰਟਸ ਮੀਟ (ਕੂਕਾ ਅੰਦੋਲਨ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਮਹਾਰਾਜ ਜੀ ਅਤੇ ਕੂਕਾ ਅੰਦੋਲਨ ਦੀ ੧੫੦ਵੀਂ ਸਾਲਗਿਰ੍ਹਾ ਨੂੰ ਸਮਰਪਿਤ) ਦਾ ਅਯੋਜਨ ੧੧ ਫਰਵਰੀ ੨੦੦੯ ਨੂੰ ਕੀਤਾ ਗਿਆ ਜਿਸ ਵਿਚ ਸਵੇਰ ਦੇ ਸੈਸ਼ਨ ਵਿਚ ਸ੍ਰੀ ਜਗਬੀਰ ਸਿੰਘ ਬਰਾੜ-ਐਮ. ਐਲ. ਏ. ਜਲੰਧਰ ਕੈਂਟ ਬਤੌਰ ਮੁੱਖ ਮਹਿਮਾਨ ਅਤੇ ਸ੍ਰੀ ਕਮਲਜੀਤ ਸਿੰਘ ਭਾਟੀਆ-ਸੀਨੀਅਰ ਡਿਪਟੀ ਮੇਅਰ ਐਮ. ਸੀ. ਬਤੌਰ ਵਿਸ਼ੇਸ਼ ਮਹਿਮਾਨ, ਐਡਵੋਕੇਟ ਸ੍ਰੀ ਗੁਰਜੀਤ ਸਿੰਘ ਕਾਹਲੋਂ, ਸ੍ਰੀ ਮਨਜੀਤ ਸਿੰਘ ਹਾਜ਼ਰ ਹੋਏ, ਜਿਹਨਾਂ ਦਾ ਨਿੱਘਾ ਸੁਆਗਤ ਪ੍ਰਿੰ. ਡਾ. ਨਰੇਸ਼ ਕੁਮਾਰ ਧੀਮਾਨ, ਡਾ. ਖੁਸ਼ਬੀਰ ਸਿੰਘ ਸੰਧੂ, ਮੇਜਰ ਰੁਪਿੰਦਰ ਸਿੰਘ ਕੁਲਾਰ, ਵਿਭਾਗ ਮੁਖੀਆਂ, ਡਾ. ਰਘੁਬੀਰ ਸਿੰਘ, ਪ੍ਰਾਅਧਿਆਪਕਾਂ ਅਤੇ ਵਿਦਿਆਰਥੀਆਂ ਨੇ ਕੀਤਾ। ਪ੍ਰਿੰ. ਡਾ. ਨਰੇਸ਼ ਕੁਮਾਰ ਧੀਮਾਨ ਨੇ ਮੁੱਖ ਮਹਿਮਾਨ ਦਾ ਸੁਆਗਤ ਕਰਦਿਆਂ ਹੋਇਆਂ ਕਿਹਾ ਕਿ ਖੇਡਾਂ ਵਿਦਿਆਰਥੀਆਂ ਦੀ ਸ਼ਖਸੀਅਤ ਦਾ ਨਿਖਾਰ ਕਰਦੀਆਂ ਹਨ। ਮੁੱਖ ਮਹਿਮਾਨ ਸ੍ਰੀ ਜਗਬੀਰ ਸਿੰਘ ਬਰਾੜ ਨੇ ਪਰੇਡ ਦਾ ਨਿਰੀਖਣ ਕਰਨ ਤੋਂ ਬਾਅਦ ਮਾਰਚ ਪਾਸਟ ਦੀ ਸਲਾਮੀ ਲਈ ਅਤੇ ਝੰਡਾ ਲਹਿਰਾਉਣ ਦੀ ਰਸਮ ਅਦਾ ਕੀਤੀ। ਸ੍ਰੀ ਜਗਬੀਰ ਬਰਾੜ ਨੇ ਵਿਦਿਆਰਥੀਆਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਦੁਆਬਾ ਕਾਲਜ ਵਿਚ ਆ ਕੇ ਉਹਨਾਂ ਨੂੰ ਬਹੁਤ ਖੁਸ਼ੀ ਹੋ ਰਹੀ ਹੈ ਕਿਉਂਕਿ ਇਸ ਕਾਲਜ ਤੋਂ ਖਿਡਾਰੀਆਂ ਨੇ ਰਾਸ਼ਟਰ ਅਤੇ ਅੰਤਰਰਾਸ਼ਟਰੀ ਪੱਧਰ ਤੇ ਦੇਸ਼ ਦਾ ਨਾਮ ਰੌਸ਼ਨ ਕੀਤਾ ਹੈ। ਸ੍ਰੀ ਜਗਬੀਰ ਸਿੰਘ ਬਰਾੜ ਨੇ ਮੁੱਖ ਮੰਤਰੀ ਦੇ ਕੋਸ਼ ਵਿਚੋਂ ੫੦ ਹਜ਼ਾਰ ਰੁਪਏ ਦੀ ਗ੍ਰਾਂਟ ਰਾਸ਼ੀ ਕਾਲਜ ਦੇ ਵਿਕਾਸ ਲਈ ਦੇਣ ਦੀ ਘੋਸ਼ਣਾ ਕੀਤੀ। ਇਸ ਤੋਂ ਬਾਅਦ ਵਿਭਿੰਨ ਖੇਡਾਂ ਦੇ ਮੁਕਾਬਲਿਆਂ ਦਾ ਅਯੋਜਨ ਕੀਤਾ ਗਿਆ।

੧੦੦ ਮੀ. ਰੇਸ (ਲੜਕੇ) ਰਾਜਿੰਦਰ ਸਿੰਘ ਪਹਿਲਾ, ਸੰਦੀਪ ਸਿੰਘ ਦੂਜਾ ਅਤੇ ਜਸਕਰਨ ਸਿੰਘ ਤੀਜਾ, ੧੦੦ ਮੀ. ਰੇਸ ਲੜਕੀਆਂ ਵਿਚ ਰੀਨੂ ਪਹਿਲਾ, ਰਮਨਦੀਪ ਦੂਜਾ ਅਤੇ ਪੂਨਮ ਤੀਜਾ, ੫੦ ਮੀ. ਰੇਸ ਲੜਕੀਆਂ ਵਿਚ ਰੀਨੂ ਨੂੰ ਪਹਿਲਾ, ਰਾਜਵੀਰ ਦੂਜਾ ਅਤੇ ਰਮਨਦੀਪ ਤੀਜਾ, ਸ਼ਾਟ ਪੁੱਟ (ਲੜਕੇ) ਵਿਚ ਸੰਦੀਪ ਸਿੰਘ ਪਹਿਲਾ, ਬਹਾਦੁਰ ਸਿੰਘ ਨੂੰ ਦੂਜਾ ਅਤੇ ਰਣਬੀਰ ਸਿੰਘ ਨੂੰ ਤੀਜਾ ਸਥਾਨ, ਸ਼ਾਟਪੁਰ ਲੜਕੀਆਂ ਵਿਚ ਰਣਜੀਤ ਕੌਰ ਪਹਿਲਾ, ਸੰਦੀਪ ਕੌਰ ਦੂਜਾ ਅਤੇ ਰਣਦੀਪ ਕੌਰ ਤੀਜਾ, ੨੦੦ ਮੀਟਰ ਰੇਸ (ਲੜਕੇ) ਰਾਜਵੀਰ ਪਹਿਲਾ, ਰਾਜਿੰਦਰ ਸਿੰਘ ਦੂਜਾ ਅਤੇ ਰਣਬੀਰ ਸਿੰਘ ਤੀਜਾ, ੨੦੦ ਮੀਟਰ ਰੇਸ ਲੜਕੀਆਂ ਵਿਚ ਰੀਨੂ ਪਹਿਲਾ, ਰਾਜਵੀਰ ਦੂਜਾ ਅਤੇ ਰਮਨਦੀਪ ਤੀਜਾ, ਲਾਂਗ ਜੰਪ ਲੜਕੇ ਵਿਚ ਬਲਵਿੰਦਰ ਸਿੰਘ ਪਹਿਲਾ, ਰਾਜਿੰਦਰ ਸਿੰਘ ਦੂਜਾ ਅਤੇ ਗੁਰਵਿੰਦਰ ਸਿੰਘ ਤੀਜਾ, ਲਾਂਗ ਜੰਪ ਲੜਕੀਆਂ ਵਿਚ ਰੀਨੂ ਪਹਿਲਾ, ਰਾਜਵੀਰ ਦੂਜਾ ਅਤੇ ਡਿੰਪਲ ਤੀਜਾ ਰਹੇ। ਕੁੜੀਆਂ ਦੀ ਥ੍ਰੀ ਲੈਗੇਡ ਰੇਸ ਵਿਚ ਡਿੰਪਲ ਅਤੇ ਪ੍ਰਿਅੰਕਾ ਨੇ ਪਹਿਲਾ, ਅਨੂ ਅਤੇ ਜੋਤੀ ਦੂਜਾ, ਰਾਜਵੀਰ ਅਤੇ ਰਮਨਦੀਪ ਤੀਜਾ, ਲੜਕੀਆਂ ਦੀ ਪੋਟੈਟੋ ਸਪੂਨ ਰੇਸ ਵਿਚ ਰਾਜਵੀਰ ਪਹਿਲਾ, ਕਨਿਕਾ ਦੂਜਾ ਅਤੇ ਨਿਧਿ ਤੀਜਾ, ਜੈਵਲਿਨ ਥ੍ਰੋ ਲੜਕੇ ਵਿਚ ਸੰਦੀਪ ਸਿੰਘ ਪਹਿਲਾ, ਸੰਦੀਪ ਕੁਮਾਰ ਦੂਜਾ ਅਤੇ ਜਗਜੀਤ ਸਿੰਘ ਤੀਜਾ। ਇਸ ਮੌਕੇ ਤੇ ਨਾਨ ਟੀਚਿੰਗ ਸਟਾਫ ਅਤੇ ਲੇਡੀਜ਼ ਸਟਾਫ ਦੀ ਫਾਸਟ ਵਾਕਿੰਗ ਅਤੇ ਫਨ ਗੇਮਸ

ਦਾ ਵੀ ਅਯੋਜਨ ਕੀਤਾ ਗਿਆ।

ਜੇਤੂ ਖਿਡਾਰੀਆਂ ਨੂੰ ਸ਼ਾਮ ਦੇ ਸੈਸ਼ਨ ਦੇ ਮੁੱਖ ਮਹਿਮਾਨ ਮੇਅਰ ਸ਼੍ਰੀ ਰਾਕੇਸ਼ ਰਾਠੌਰ ਅਤੇ ਵਿਸ਼ੇਸ਼ ਮਹਿਮਾਨ ਸ਼੍ਰੀ ਜਗਦੀਸ਼ ਸਿੰਘ ਵਰਿਆਮ-ਜਨਰਲ ਸਕੱਤਰ ਨਾਮਧਾਰੀ ਦਰਬਾਰ ਅਤੇ ਪ੍ਰਿੰ. ਡਾ. ਨਰੇਸ਼ ਕੁਮਾਰ ਧੀਮਾਨ ਨੇ ਸਰਟੀਫਿਕੇਟਸ ਅਤੇ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ। ਮੰਚ ਸੰਚਾਲਨ ਪ੍ਰੋ. ਅਵਿਨਾਸ਼ ਬਾਵਾ, ਪ੍ਰੋ. ਸੰਦੀਪ ਚਾਹਲ ਅਤੇ ਪ੍ਰੋ. ਅੰਕੁਰ ਸ਼ਰਮਾ ਨੇ ਬਖੂਬੀ ਕੀਤਾ।

## ਪੰਡਿਤ ਭੀਮ ਸੈਨ ਜੋਸ਼ੀ 'ਭਾਰਤ ਰਤਨ'

ਪ੍ਰਸਿੱਧ ਸ਼ਾਸਤ੍ਰੀ ਗਾਇਕ ਅਤੇ ਸੋਨ ਸੁਨਹਿਰੀ ਜਾਦੂਮਈ ਆਵਾਜ਼ ਦੇ ਮਾਲਕ, ਹਿਰਦੇ ਨੂੰ ਆਪਣੇ ਗਾਇਨ ਰਾਹੀਂ ਅੰਦੋਲਿਤ ਕਰ ਦੇਣ ਵਾਲੇ ਪੰਡਿਤ ਭੀਮ ਸੈਨ ਜੋਸ਼ੀ ਨੂੰ ਭਾਰਤ ਦਾ ਸਭ ਤੋਂ ਵੱਡਾ ਸਿਵਲ ਸਨਮਾਨ 'ਭਾਰਤ ਰਤਨ' ਨਾਲ ਅਲੰਕ੍ਰਿਤ ਕੀਤਾ ਗਿਆ ਹੈ। ਇਹ ਸਨਮਾਨ ਭਾਰਤ ਦੇ ਰਾਸ਼ਟਰਪਤੀ ਵਲੋਂ ਗਣਤੰਤਰ ਦਿਵਸ ੨੬ ਜਨਵਰੀ ਨੂੰ ਪਰੇਡ ਸਮੇਂ ਦਿੱਤਾ ਜਾਂਦਾ ਹੈ ਪਰ ਜੋਸ਼ੀ ਸਾਹਿਬ ਦੀ ਸਿਹਤ ਢਿਲੀ ਹੋਣ ਕਰਕੇ ਉਹ ਦਿੱਲੀ ਨਾ ਆ ਸਕੇ। ਇਸ ਵਾਸਤੇ ਕੇਂਦਰੀ ਗ੍ਰਹਿ ਮੰਤਰਾਲੇ ਦੇ ਅਤਿਰਿਕਤ ਸਕੱਤਰ ਹਥੀਂ ਰਾਸ਼ਟਰਪਤੀ ਵਲੋਂ ਭੇਜਿਆ ਇਹ ਸਨਮਾਨ ਪੰਡਿਤ ਜੋਸ਼ੀ ਜੀ ਨੂੰ ਉਹਨਾਂ ਦੇ ਘਰ ਪੁਨੇ ਸ਼ਹਿਰ ਵਿਚ ਜਾ ਕੇ ਦਿੱਤਾ ਗਿਆ। ੮੭ ਸਾਲ ਦੇ ਪੰਡਿਤ ਭੀਮ ਸੈਨ ਜੋਸ਼ੀ ਕਲਾ ਅਤੇ ਸੰਸਕ੍ਰਿਤੀ ਨਾਲ ਜੁੜੇ ਅਜਿਹੇ ਛੇਵੇਂ ਕਲਾਕਾਰ ਹਨ ਜਿਨ੍ਹਾਂ ਨੂੰ ਭਾਰਤ ਦਾ ਇਹ ਸਰਬੋਤਮ ਸਨਮਾਨ ਭੇਟ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਜਿਨ੍ਹਾਂ ਕਲਾਕਾਰਾਂ ਨੂੰ 'ਭਾਰਤ ਰਤਨ' ਨਾਲ ਆਭੂਸ਼ਿਤ ਕੀਤਾ ਗਿਆ ਹੈ, ਓਹਨਾਂ ਦੇ ਨਾਮ ਹਨ, ਸਤਿਆ ਜੀਤ ਰੇਅ; ਐਮ. ਐਸ. ਸੁਭਾਲਕਸ਼ਮੀ; ਪੰਡਿਤ ਰਵੀ ਸ਼ੰਕਰ; ਲਤਾ ਮੰਗੇਸ਼ਕਰ ਅਤੇ ਉਸਤਾਦ ਬਿਸਮਿਲਾ ਖਾਂ। ਪੰਡਿਤ ਭੀਮ ਸੈਨ ਜੋਸ਼ੀ ਜੀ ਦਾ ਸਨਮਾਨਾਂ ਦਾ ਇਤਿਹਾਸ ਵਿਸ਼ਾਲ ਹੈ। ਸੰਨ ੧੯੭੨ ਵਿਚ ਪਦਮ ਸ਼੍ਰੀ, ੧੯੭੬ ਵਿਚ ਸੰਗੀਤ ਨਾਟਕ ਅਕੈਡਮੀ ਪੁਰਸਕਾਰ; ੧੯੮੫ ਵਿਚ ਪਦਮ ਭੂਸ਼ਨ, ੧੯੮੬ ਵਿਚ ਪਹਿਲਾ ਪਲਾਟੀਨਮ ਡਿਸਕ; ੧੯੯੯ ਵਿਚ ਪਦਮ ਵਿਭੂਸ਼ਨ; ੨੦੦੨ ਵਿਚ ਮਹਾਰਾਸ਼ਟਰ ਭੂਸ਼ਨ; ੨੦੦੫ ਵਿਚ ਕਰਨਾਟਕ ਰਤਨ ਨਾਲ ਇਸ ਤੋਂ ਪਹਿਲਾਂ ਉਹ ਸਨਮਾਨੇ ਜਾ ਚੁੱਕੇ ਹਨ। ਪੰਡਿਤ ਭੀਮ ਸੈਨ ਜੋਸ਼ੀ, ਦੇਸ਼ ਵਿਦੇਸ਼ ਵਿਚ ਅਨੇਕਾਂ ਸਮਾਰੋਹਾਂ, ਹਰਬਲਭ ਸੰਗੀਤ ਸੰਮੇਲਨ ਜਲੰਧਰ ਅਤੇ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ-ਸੰਮੇਲਨ ਵਿਚ ਹਾਜ਼ਰੀ ਭਰਦੇ ਰਹੇ ਹਨ।

## ਹਰਿਵਲਭ ਸੰਗੀਤ ਮਹਾਂ ਸਭਾ ਵਲੋਂ ਬਸੰਤ ਉਤਸਵ

ਜਲੰਧਰ— ਸ੍ਰੀ ਬਾਬਾ ਹਰਿਵੱਲਭ ਸੰਗੀਤ ਮਹਾਂ ਸਭਾ ਵਲੋਂ ੨੧ ਫਰਵਰੀ ਨੂੰ ਸਥਾਨਕ ਕੇ. ਐਲ. ਸਹਿਗਲ ਆਡੀਟੋਰੀਅਮ ਵਿਖੇ ਬਸੰਤ ਉਤਸਵ ਕੀਤਾ ਗਿਆ, ਜਿਸ ਦੌਰਾਨ ਕਈ ਪ੍ਰਸਿੱਧ ਕਲਾਕਾਰਾਂ ਨੇ ਆਪਣੀ ਕਲਾ ਦੇ ਨਮੂਨੇ ਪੇਸ਼ ਕਰਕੇ ਬਸੰਤ ਰੁੱਤ ਦਾ ਸਵਾਗਤ ਕੀਤਾ। ਪ੍ਰੋਗਰਾਮ ਦਾ ਆਰੰਭ ਦੇਵ ਰਾਜ ਗਰਲਜ਼ ਸਕੂਲ ਦੀਆਂ ਵਿਦਿਆਰਥਣਾਂ ਨੇ ਸਰਸਵਤੀ ਵੰਦਨਾ ਗਾਇਨ ਕਰਕੇ ਕੀਤਾ। ਸਭਾ ਦੀ ਜਨਰਲ ਸਕੱਤਰ ਸ੍ਰੀਮਤੀ ਪੂਰਨਿਮਾ ਬੇਰੀ, ਸ. ਜਗਦੀਸ਼ ਸਿੰਘ ਵਰਿਆਮ, ਅਰਵਿੰਦ ਦਾਦਾ, ਐਸ. ਐਸ. ਅਜੀਮਲ, ਰਾਕੇਸ਼ ਦਾਦਾ, ਸ੍ਰੀ ਦੀਪਕ ਬਾਲੀ ਅਤੇ ਹੋਰ ਅਹੁਦੇਦਾਰਾਂ ਨੇ ਜਿਓਤੀ ਪ੍ਰਜਵਲਿਤ ਕਰਕੇ ਇਸ ਸਮਾਰੋਹ ਦਾ ਰਸਮੀ ਉਦਘਾਟਨ ਕੀਤਾ। ਉਸਤਾਦ ਤਬਲਾਵਾਦਕ ਪੰ. ਰਮਾ ਕਾਂਤ ਅਤੇ ਉਸ ਦੇ ਸ਼ਾਗਿਰਦਾਂ ਨੇ ਤਬਲੇ 'ਤੇ ਤੀਨ ਤਾਲ ਪੇਸ਼ ਕੀਤਾ। ਪ੍ਰੋ. ਤਜਿੰਦਰ ਸਿੰਘ ਨੇ ਰਾਗ ਬਸੰਤ 'ਚ ਸ਼ਬਦ ਗਾਇਨ ਕੀਤਾ। ਪ੍ਰਸਿੱਧ ਸਿਤਾਰ ਵਾਦਕ ਸ੍ਰੀ ਮਨੂੰ ਸੀਨ ਦੀ ਸਪੁੱਤਰੀ ਸੁਰਪ੍ਰਿਆ ਨੇ ਗੀਤ 'ਲੋ ਫਿਰ ਬਸੰਤ ਆਈ' ਪੇਸ਼ ਕੀਤਾ। ਜਦਕਿ ਸ੍ਰੀ ਮਨੂੰ ਸੀਨ ਨੇ ਸਿਤਾਰ 'ਤੇ ਰਾਗ ਬਸੰਤ ਪੇਸ਼ ਕੀਤਾ ਅਤੇ ਬਹਾਰ ਧੁੰਨ ਪੇਸ਼ ਕੀਤੀ।

## ਡਾ. ਹਰਸ਼ਿੰਦਰ ਕੌਰ ਦੀ ਕਿਤਾਬ ਨੂੰ

### ਡਾ. ਐਮ. ਐਸ ਰੰਧਾਵਾ ਐਵਾਰਡ

ਪਟਿਆਲਾ— ਡਾ. ਹਰਸ਼ਿੰਦਰ ਕੌਰ ਜੋ ਕਿ ਮੈਡੀਕਲ ਕਾਲਜ ਤੇ ਰਜਿੰਦਰਾ ਹਸਪਤਾਲ ਪਟਿਆਲਾ ਵਿਚ ਬੱਚਿਆਂ ਦੇ ਰੋਗਾਂ ਬਾਰੇ ਸੀਨੀਅਰ ਡਾਕਟਰ ਵਜੋਂ ਕੰਮ ਕਰ ਰਹੇ ਹਨ ਵੱਲੋਂ 'ਬੱਚਿਆਂ ਬਾਰੇ ਗਿਆਨ ਵਿਗਿਆਨ ਤੇ ਮਨੋਵਿਗਿਆਨ' ਨੂੰ ਭਾਸ਼ਾ ਵਿਭਾਗ ਵੱਲੋਂ ਡਾ. ਐਮ. ਐਸ. ਰੰਧਾਵਾ ਐਵਾਰਡ ਲਈ ਚੁਣਿਆ ਗਿਆ ਹੈ। ਇਸ ਕਿਤਾਬ ਬਾਰੇ ਡਾ. ਮਾਨ ਸਿੰਘ ਨਿਰੰਕਾਰੀ ਨੇ ਲਿਖਿਆ ਹੈ ਕਿ ਡਾ. ਹਰਸ਼ਿੰਦਰ ਕੌਰ ਵੱਲੋਂ ਲਿਖੀ ਇਸ ਕਿਤਾਬ ਵਿਚ ਬੱਚਿਆਂ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ। ਉਨ੍ਹਾਂ ਕਿਹਾ ਹੈ ਕਿ ਡਾ. ਹਰਸ਼ਿੰਦਰ ਕੌਰ ਦੇ ਵਿਚਾਰਾਂ ਨੂੰ ਜੇਕਰ 'ਗਿਆਨ ਦਾ ਸਾਗਰ' ਕਿਹਾ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਡਾ. ਟੀ. ਆਰ. ਸ਼ਰਮਾ ਨੇ ਇਸ ਕਿਤਾਬ ਵਿਚਲੇ ਲੇਖਾਂ ਵਿਚ ਸੁਭਾਵਿਕਤਾ, ਸਰਲਤਾ, ਸਾਦਗੀ ਤੇ ਵਿਚਾਰਾਂ ਦੀ ਪ੍ਰਸੰਸਾ

ਕਰਦਿਆਂ ਕਿਹਾ ਕਿ 'ਮੈਂ ਕੀਲਿਆ ਗਿਆ ਹਾਂ।' ਦੱਸਣਯੋਗ ਹੈ ਕਿ ਡਾ. ਹਰਸ਼ਿੰਦਰ ਕੌਰ ਨੂੰ ਹੁਣ ਤੱਕ ਵੱਖ-ਵੱਖ ਸੰਸਥਾਵਾਂ ਤੋਂ ਦਰਜਨ ਦੇ ਕਰੀਬ ਐਵਾਰਡ ਮਿਲ ਚੁੱਕੇ ਹਨ। ਜਿਨ੍ਹਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ 'ਫਖਰੇ-ਕੌਮ' ਐਵਾਰਡ, ਹਰਿਆਣਾ ਗਵਰਨਰ ਵੱਲੋਂ ਸਨਮਾਨ, ਪਾਕਿਸਤਾਨ ਤੇ ਨਿਊਜ਼ੀਲੈਂਡ ਦੀਆਂ ਸਰਕਾਰਾਂ ਦੇ ਸਨਮਾਨ ਤੋਂ ਇਲਾਵਾ ਉਸ ਨੂੰ 'ਧੀ ਪੰਜਾਬ ਦੀ' ਦੇ ਸਨਮਾਨ ਨਾਲ ਵੀ ਸਨਮਾਨਿਆ ਜਾ ਚੁੱਕਾ ਹੈ।

## ਭਰੂਣ ਹੱਤਿਆ ਨਾ ਰੋਕੀ ਤਾਂ ਸਮਾਜਿਕ ਢਾਂਚਾ ਵਿਗੜ ਜਾਵੇਗਾ —ਡਾ. ਰਾਮਾਦੋਸ

ਅੰਮ੍ਰਿਤਸਰ— ੨੧ ਫਰਵਰੀ ਕੇਂਦਰੀ ਸਿਹਤ ਮੰਤਰੀ ਡਾ. ਅੰਬੂਮਨੀ ਰਾਮਾਦੋਸ ਨੇ ਅੱਜ ਇਥੇ ਕੰਨਿਆ ਭਰੂਣ ਹੱਤਿਆ ਦੇ ਰੁਝਾਨ 'ਤੇ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਪੰਜਾਬੀਆਂ ਨੂੰ ਚੌਕਸ ਕੀਤਾ ਕਿ ਜੇਕਰ ਇਸ ਰੁਝਾਨ ਨੂੰ ਸਮਾਂ ਰਹਿੰਦਿਆਂ ਨਾ ਰੋਕਿਆ ਗਿਆ ਤਾਂ ਇਥੇ ਪੰਜ ਪਾਂਡਵਾਂ ਦੀ ਇਕ ਪਤਨੀ ਦਰੋਪਦੀ ਵਾਲੀ ਸਥਿਤੀ ਬਣ ਸਕਦੀ ਹੈ। ਉਨ੍ਹਾਂ ਭਰੂਣ ਹੱਤਿਆ ਅਤੇ ਨਸ਼ਿਆਂ ਦੇ ਵਧ ਰਹੇ ਰੁਝਾਨ ਨੂੰ ਰੋਕਣ ਲਈ ਸਿਹਤ ਜਾਗਰੂਕਤਾ ਮੁਹਿੰਮ ਤਹਿਤ ਕੇਂਦਰ ਸਰਕਾਰ ਵੱਲੋਂ ਪੰਜਾਬ ਸਰਕਾਰ ਨੂੰ ਹਰ ਸਹਿਯੋਗ ਦੇਣ ਦਾ ਭਰੋਸਾ ਦਿੱਤਾ ਇਸ ਮੌਕੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਆਖਿਆ ਕਿ ਕੰਨਿਆ ਭਰੂਣ ਹੱਤਿਆ ਨੂੰ ਰੋਕਣ ਲਈ ਪੰਚਾਇਤ ਅਤੇ ਮਿਊਂਸਪਲ ਕਮੇਟੀਆਂ ਦੇ ਆਧਾਰ 'ਤੇ ਮਤਾ ਪਾਸ ਕਰ ਕੇ ਕੰਨਿਆ ਭਰੂਣ ਹੱਤਿਆ ਕਰਨ ਵਾਲਿਆਂ ਦਾ ਸਮਾਜਿਕ ਬਾਈਕਾਟ ਕਰਨਾ ਚਾਹੀਦਾ ਹੈ।

## ਪੰਜਾਬੀ ਲਾਗੂ ਕਰਵਾਉਣ ਲਈ ਪੰਜਾਬ ਸਰਕਾਰ ਦ੍ਰਿੜ੍ਹ —ਡਾ ਉਪਿੰਦਰਜੀਤ ਕੌਰ

ਜਲੰਧਰ— ੨੧ ਫਰਵਰੀ ਮਾਂ ਬੋਲੀ ਦਿਵਸ ਮੌਕੇ ਭਾਸ਼ਾ ਵਿਭਾਗ ਅਤੇ ਪੰਜਾਬ ਜਾਗ੍ਰਿਤੀ ਮੰਚ ਜਲੰਧਰ ਵਲੋਂ ਅੱਜ ਸਥਾਨਕ ਸਵਰਗੀ ਸ੍ਰੀ ਕੇ. ਐਲ. ਸਹਿਗਲ ਯਾਦਗਾਰ ਹਾਲ ਵਿਖੇ ਕਰਵਾਏ ਰਾਜ ਪੱਧਰੀ ਸਮਾਗਮ ਨੂੰ ਸੰਬੋਧਨ ਕਰਦਿਆਂ ਸਿੱਖਿਆ ਮੰਤਰੀ ਡਾ. ਉਪਿੰਦਰਜੀਤ ਕੌਰ ਨੇ ਪੰਜਾਬ ਸਰਕਾਰ ਦੀ ਮਾਂ-ਬੋਲੀ ਪੰਜਾਬੀ ਦੇ ਵਿਕਾਸ ਪ੍ਰਤੀ ਪ੍ਰਤੀਬੱਧਤਾ ਦੁਹਰਾਉਂਦੇ ਹੋਏ ਕਿਹਾ ਕਿ ਸਰਕਾਰ ਮਾਤ ਭਾਸ਼ਾ ਪੰਜਾਬੀ ਦੀ ਪ੍ਰਫੁੱਲਤਾ ਕਰਨ ਲਈ ਦ੍ਰਿੜ੍ਹ ਸੰਕਲਪ ਅਤੇ ਸੁਹਿਰਦ ਹੈ। ਉਨ੍ਹਾਂ ਹਰ ਸਾਲ ਮਾਂ-ਬੋਲੀ ਦਿਵਸ ਮਨਾਉਣ ਦਾ ਐਲਾਨ ਕਰਦੇ ਹੋਏ ਪੰਜਾਬ ਜਾਗ੍ਰਿਤੀ ਮੰਚ ਨੂੰ ੧ ਲੱਖ ਰੁਪਏ ਦੀ ਸਹਾਇਤਾ ਰਾਸ਼ੀ ਦੇਣ ਦਾ ਐਲਾਨ ਵੀ ਕੀਤਾ। ਪਦਮ ਸ੍ਰੀ ਹੰਸ ਰਾਜ ਹੰਸ ਨੇ ਪੰਜਾਬੀ ਦੇ ਵਿਕਾਸ ਲਈ ਸੱਚੇ ਦਿਲ ਨਾਲ ਯਤਨ ਕਰਨ ਦੀ ਲੋੜ 'ਤੇ ਜ਼ੋਰ ਦਿੰਦਿਆਂ ਕਿਹਾ ਕਿ ਹਰ ਪੰਜਾਬੀ ਨੂੰ ਆਪਣੀ ਮਾਤ ਭਾਸ਼ਾ ਲਿਖਣੀ ਅਤੇ ਬੋਲਣੀ ਆਉਣੀ ਚਾਹੀਦੀ ਹੈ। ਇਸ ਮੌਕੇ ਉਨ੍ਹਾਂ ਆਪਣੇ ਗੀਤਾਂ ਰਾਹੀਂ ਵੀ ਪੰਜਾਬੀ ਦੇ ਵਿਕਾਸ ਦਾ ਸੁਨੇਹਾ ਦਿੱਤਾ। ਪੰਜਾਬ ਜਾਗ੍ਰਿਤੀ ਮੰਚ ਦੇ ਜਨਰਲ ਸਕੱਤਰ ਅਤੇ ਸੀਨੀਅਰ ਪੱਤਰਕਾਰ ਸ੍ਰੀ ਸਤਨਾਮ ਸਿੰਘ ਮਾਣਕ ਨੇ ਕਿਹਾ ਕਿ ਮਨੁੱਖ ਹੋਰਨਾਂ ਭਾਸ਼ਾਵਾਂ 'ਚ ਗਿਆਨ ਤਾਂ ਹਾਸਿਲ ਕਰ ਸਕਦਾ ਹੈ ਪਰ ਉਸ ਨੂੰ ਸੰਤੁਲਿਤ ਜੀਵਨ ਜਾਚ ਆਪਣੀ ਮਾਂ-ਬੋਲੀ ਰਾਹੀਂ ਹੀ ਮਿਲ ਸਕਦੀ ਹੈ। ਇਸ ਲਈ ਸਾਨੂੰ ਸਾਰਿਆਂ ਨੂੰ ਧਰਮਾਂ ਅਤੇ ਫਿਰਕਿਆਂ ਤੋਂ ਉੱਪਰ ਉਠ ਕੇ ਆਪਣੀ ਮਾਤ ਭਾਸ਼ਾ ਪੰਜਾਬੀ ਪ੍ਰਤੀ ਸੁਹਿਰਦਤਾ ਨਾਲ ਕੰਮ ਕਰਨਾ ਚਾਹੀਦਾ ਹੈ। ਪ੍ਰੋ. ਪਿਆਰਾ ਸਿੰਘ ਭੋਗਲ ਨੇ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਪੰਜਾਬ ਪੱਖੀ ਲੋਕ ਨੀਤੀ ਬਣਾਉਣ ਦੀ ਲੋੜ 'ਤੇ ਜ਼ੋਰ ਦਿੰਦੇ ਹੋਏ ਕਿਹਾ ਇਸ ਪਾਸੇ ਰਾਜਸੀ ਆਗੂਆਂ ਨੂੰ ਸਾਫ਼ ਨੀਅਤ ਨਾਲ ਕੰਮ ਕਰਨਾ ਚਾਹੀਦਾ ਹੈ। ਡਾ. ਜਸਵਿੰਦਰ ਸਿੰਘ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਕਿਹਾ ਕਿ ਪੰਜਾਬੀ ਭਾਸ਼ਾ ਦਾ ਜੋ ਵੀ ਨੁਕਸਾਨ ਹੋਇਆ ਹੈ ਉਸ ਲਈ ਸਿੱਧੇ ਤੌਰ 'ਤੇ ਰਾਜਸੀ ਕਾਰਨ ਵੀ ਜ਼ਿੰਮੇਵਾਰ ਹਨ। ਡਾ. ਸਤਿੰਦਰ ਸਿੰਘ ਨੇ ਕਿਹਾ ਕਿ ਬੰਗਲਾ ਦੇਸ਼ ਦੇ ਭਾਸ਼ਾਈ ਸ਼ਹੀਦਾਂ ਦੀ ਯਾਦ ਵਿਚ ਇਹ ਦਿਵਸ ਕੌਮਾਂਤਰੀ ਪੱਧਰ 'ਤੇ ਮਨਾਇਆ ਜਾਂਦਾ ਹੈ। ਪੰਜਾਬ ਯੂਨੀਵਰਸਿਟੀ ਦੇ ਸਾਬਕਾ ਉਪ-ਕੁਲਪਤੀ ਡਾ. ਜੋਗਿੰਦਰ ਸਿੰਘ ਪੁਆਰ ਨੇ ਪੰਜਾਬੀ ਭਾਸ਼ਾ ਨੂੰ ਰੁਜ਼ਗਾਰ ਅਤੇ ਸਿੱਖਿਆ ਮੁਖੀ ਬਣਾਉਣ ਦੀ ਲੋੜ 'ਤੇ ਜ਼ੋਰ ਦਿੰਦੇ ਹੋਏ ਕਿਹਾ ਕਿ ਬੱਚਿਆਂ ਨੂੰ ਭਾਸ਼ਾ ਦੀਆਂ ਬਾਰੀਕੀਆਂ ਤੋਂ ਵੀ ਚੰਗੀ ਤਰ੍ਹਾਂ ਜਾਣੂ ਕਰਵਾਇਆ ਜਾਣਾ ਚਾਹੀਦਾ ਹੈ। 'ਪੰਜਾਬੀ ਟ੍ਰਿਬਿਊਨ' ਦੇ ਸਹਾਇਕ-ਸੰਪਾਦਕ ਸ੍ਰੀ ਅਸ਼ੋਕ ਸ਼ਰਮਾ ਨੇ ਬੱਚਿਆਂ ਨੂੰ ਪੰਜਾਬੀ ਭਾਸ਼ਾ ਸਹੀ ਢੰਗ ਨਾਲ ਲਿਖਣੀ ਸਿਖਾਉਣ ਦੇ ਮੰਤਵ ਲਈ ਵਿਸ਼ੇਸ਼ ਕੋਰਸ ਸ਼ੁਰੂ ਕਰਨ ਦੀ ਮੰਗ ਕੀਤੀ। 'ਅੱਜ ਦੀ ਆਵਾਜ਼' ਦੇ ਮੁੱਖ ਸੰਪਾਦਕ ਸ. ਬਲਜੀਤ ਸਿੰਘ ਬਰਾੜ ਨੇ ਕਿਹਾ ਕਿ ਮਾਤ ਭਾਸ਼ਾ ਤੋਂ ਬੇਮੁੱਖ ਹੋ ਰਹੇ ਨੌਜਵਾਨਾਂ ਨੂੰ ਆਪਣੀ ਮਾਂ-ਬੋਲੀ, ਸੱਭਿਆਚਾਰ ਅਤੇ ਵਿਰਸੇ ਨਾਲ ਜੋੜਨ ਲਈ ਮਿਲ ਕੇ ਉਪਰਾਲੇ ਕਰਨੇ ਚਾਹੀਦੇ ਹਨ। ਇਸ ਮੌਕੇ ਭਾਸ਼ਾ ਵਿਭਾਗ ਦੀ ਡਾਇਰੈਕਟਰ ਸ੍ਰੀਮਤੀ ਬਲਬੀਰ ਕੌਰ ਨੇ ਵਿਭਾਗ ਵਲੋਂ ਕੀਤੇ ਜਾ ਰਹੇ ਉਪਰਾਲਿਆਂ ਬਾਰੇ ਜਾਣਕਾਰੀ ਦਿੱਤੀ। ਡੀ. ਏ. ਵੀ. ਕਾਲਜ

ਦੇ ਪ੍ਰਿੰਸੀਪਲ ਡਾ. ਵੀ. ਕੇ. ਤਿਵਾੜੀ ਨੇ ਗਿਆਨ ਕਮਿਸ਼ਨ ਦੇ ਚੇਅਰਮੈਨ ਸੈਮ ਪਦਰੋਦਾ ਵਲੋਂ ਖੇਤਰੀ ਭਾਸ਼ਾ ਨਾਲ ਕੀਤੀ ਧੱਕੇਸ਼ਾਹੀ ਬਾਰੇ ਜਾਣਕਾਰੀ ਦਿੱਤੀ। ਇਸ ਮੌਕੇ ਪਲਾਜ਼ਮਾ ਰਿਕਾਰਡਜ਼ ਦੇ ਸ੍ਰੀ ਦੀਪਕ ਬਾਲੀ ਨੇ ਵੀ ਆਪਣੇ ਵਿਚਾਰ ਰੱਖੇ। ਇਸ ਮੌਕੇ ਪ੍ਰੋ. ਜਗਦੀਸ਼ ਸਿੰਘ ਵਰਿਆਮ, ਸ. ਕੁਲਬੀਰ ਸਿੰਘ, ਡਿਪਟੀ ਡਾਇਰੈਕਟਰ ਹਰਪਾਲ ਸਿੰਘ, ਜ਼ਿਲ੍ਹਾ ਭਾਸ਼ਾ ਅਧਿਕਾਰੀ ਸ. ਮਨਪ੍ਰੀਤ ਸਿੰਘ ਥੱਲ, ਡੀ. ਈ. ਓ. ਸ੍ਰੀ ਜੋਗਿੰਦਰ ਦਾਸ ਆਦਿ ਵੀ ਹਾਜ਼ਰ ਸਨ। ਗਾਇਕ ਪ੍ਰਦੁੱਮਣ ਹੈਪੀ ਨਾਰੰਗ ਨੇ ਆਪਣੇ ਸੂਫ਼ੀਆਨਾ ਕਲਾਮ ਪੇਸ਼ ਕਰਕੇ ਦਰਸ਼ਕਾਂ ਦਾ ਖੂਬ ਮਨੋਰੰਜਨ ਕੀਤਾ। ਮੰਚ ਸੰਚਾਲਨ ਸ੍ਰੀਮਤੀ (ਪ੍ਰੋ.) ਸਰੀਤਾ ਤਿਵਾੜੀ ਨੇ ਕੀਤਾ।

## ਮਹਾਂਕਾਵਿ ਤੁਮ ਚੰਦਨ ਦੀ ਵੀਸੀਡੀ ਤਿਆਰ

*—ਡਾ. ਰਾਜੇਸ਼ ਕੁਮਾਰ*

ਸੰਸਾਰ ਭਰ ਵਿਚ ਸਮਾਜਵਾਦ, ਮਨੁੱਖੀ ਬਰਾਬਰੀ, ਸਮਾਜਿਕ ਏਕਤਾ, ਅਮਨ, ਸਹਿਣਸ਼ੀਲਤਾ ਅਤੇ ਵਿਸ਼ਵ ਭਾਈਚਾਰੇ ਦਾ ਵਿਲੱਖਣ ਸੰਦੇਸ਼, ਅਪੜਾਉਣ ਦੇ ਮਨੋਰਥ ਨਾਲ ਮਹਾਂਕਾਵਿ ਤੁਮ ਚੰਦਨ ਦੇ ਲੈਅਮਈ ਪਾਠ ਉਚਾਰਨ ਦੀਆਂ ਵੀਸੀਡੀਆਂ ਤਿਆਰ ਕੀਤੀਆਂ ਗਈਆਂ ਹਨ। ਗੁਰਬਾਣੀ ਦੇ ਉੱਘੇ ਵਿਦਵਾਨ ਅਤੇ ਸ੍ਰੇਸ਼ਟ ਆਗੂ, ਸੰਤ ਰਾਮਾ ਨੰਦ ਨੇ ਪਾਠ ਅਲਾਪਣ ਦੇ ਇਸ ਕਠਨ ਕੰਮ ਨੂੰ ਲਗਭਗ ਤਿੰਨ ਮਹੀਨਿਆਂ ਵਿਚ ਪੂਰਾ ਕੀਤਾ ਸੀ। ਤੁਮ ਚੰਦਨ ਮਹਾਂਕਾਵਿ ਵਿਚ ਵਰਤੇ ਗਏ ਛੰਦਾਂ ਅਤੇ ਪ੍ਰਯੋਗ ਕੀਤੀਆਂ ਗਈਆਂ ਬਹਿਰਾਂ ਦੇ ਅਨੁਸਾਰ ਲੈਅਯੁਕਤ ਢੰਗ ਨਾਲ ਪਾਠ ਉਚਾਰਨ ਕਰਕੇ ਸੰਤ ਰਾਮਾ ਨੰਦ ਜੀ ਨੇ ਇਸ ਸੰਦਰਭ ਵਿਚ ਨਵੇਂ ਕੀਰਤੀਮਾਣ ਸਥਾਪਤ ਕੀਤੇ ਹਨ। ਇਹ ਸਾਰਾ ਪ੍ਰੋਜੈਕਟ, ਡੇਰਾ ਸੱਚਖੰਡ ਬੱਲਾਂ, ਜ਼ਿਲ੍ਹਾ ਜਲੰਧਰ ਦੇ ਗੱਦੀ ਨਸ਼ੀਨ ਸੰਤ ਨਿਰੰਜਣ ਦਾਸ ਜੀ ਦੀ ਯੋਗ ਅਧਿਆਤਮਕ ਅਗਵਾਈ ਅਤੇ ਨਿਜੀ ਦੇਖ ਰੇਖ ਹੇਠ ਛੇ ਮਹੀਨਿਆਂ ਦੇ ਸਮੇਂ ਵਿਚ ਸੰਪੂਰਨ ਹੋਇਆ ਸੀ।

ਡੇਰਾ ਸੱਚਖੰਡ ਬੱਲਾਂ ਇਕ ਅਜਿਹੀ ਸੰਸਥਾ ਹੈ ਜਿਹੜੀ ਲੰਮੇ ਸਮੇਂ ਤੋਂ ਗੁਰੂ ਰਵਿਦਾਸ ਦੀ ਬਾਣੀ ਅਤੇ ਸਿਧਾਂਤ ਦੇ ਪ੍ਰਚਾਰ ਵਿਚ ਜੁਟੀ ਹੋਈ ਹੈ। ਇਸ ਸੰਸਥਾ ਦੇ ਸੰਸਥਾਪਕ ਸੰਤ ਸਰਵਣ ਦਾਸ ਨੇ ਹੀ ਬਨਾਰਸ (ਵਾਰਾਣਸੀ) ਦੇ ਨੇੜੇ ਗੁਰੂ ਰਵਿਦਾਸ ਜਨਮ ਸਥਾਨ ਦੀ ਭਾਲ ਕੀਤੀ ਸੀ ਅਤੇ ਉਸ ਪਵਿੱਤਰ ਸਥਾਨ ਉੱਪਰ ਜਨਮ ਸਥਾਨ ਦੀ ਉਸਾਰੀ ਆਰੰਭ ਕਰਵਾਈ ਸੀ। ਵਿਦੇਸ਼ਾਂ ਵਿਚ ਵਸਦੇ ਸ਼ਰਧਾਲੂ ਇਕ ਸੋਨੇ ਦੀ ਪਾਲਕੀ ਇਸ ਜਨਮ ਸਥਾਨ ਧਾਮ ਅਤੇ ਦੂਜੀ ਡੇਰਾ ਸੱਚਖੰਡ ਬੱਲਾਂ, ਜ਼ਿਲ੍ਹਾ ਜਲੰਧਰ ਵਾਸਤੇ ਭੇਟ ਕਰ ਚੁੱਕੇ ਹਨ।

ਤੁਮ ਚੰਦਨ ਨਾਂ ਦਾ ਇਹ ਮਹਾਂਕਾਵਿ ਪੰਜਾਬੀ ਦੇ ਨਾਮਵਰ ਸ਼ਾਇਰ ਸ੍ਰੀ ਸਿਰੀ ਰਾਮ ਅਰਸ਼ ਦੀ ਤਕਰੀਬਨ ਚਾਰ ਸਾਲਾਂ ਦੀ ਸਖਤ ਘਾਲਣਾ ਦਾ ਨਤੀਜਾ ਹੈ। ਕਵੀ ਨੇ ਭਾਰਤ ਦੇ ਮੱਧਕਾਲ ਦੌਰਾਨ ਉਗਮੇਂ ਅਤੇ ਵਿਗਸੇ ਭਾਰਤੀ ਅੰਦੋਲਨ ਦੇ ਇਕ ਮਹੱਤਵਪੂਰਨ ਸੰਤ, ਗੁਰੂ ਰਵਿਦਾਸ ਜੀ ਦੇ ਜੀਵਨ, ਬਾਣੀ ਅਤੇ ਸਿਧਾਂਤ ਸਬੰਧੀ ਅੰਗਰੇਜ਼ੀ, ਹਿੰਦੀ ਅਤੇ ਪੰਜਾਬੀ ਭਾਸ਼ਾਵਾਂ ਵਿਚ ਉਪਲਬਧ ਪੁਸਤਕਾਂ ਦਾ ਡੂੰਘਾ ਅਧਿਐਨ ਕਰ ਕੇ, ਗੁਰੂ ਰਵਿਦਾਸ ਜੀ ਦੇ ਜੀਵਨ, ਸਿਧਾਂਤ ਸਬੰਧੀ ਯਥਾਰਥ ਤੇ ਆਧਾਰਤ ਤੱਥਾਂ ਨੂੰ ਕਵਿਤਾ ਵਿਚ ਸੰਜੋਅ ਕੇ ਇਸ ਮਹਾਂਕਾਵਿ ਦੀ ਰਚਨਾ ਕੀਤੀ ਹੈ। ਭਗਤੀ ਅੰਦੋਲਨ ਦੀ ਚਮਕਦੀ ਕਹਿਕਸ਼ਾਂ ਦੇ ਸਭ ਤੋਂ ਦਮਕਦੇ ਸਿਤਾਰੇ, ਗੁਰੂ ਰਵਿਦਾਸ ਜੀ ਦੀ ਜੀਵਨੀ ਨਾਲ ਜੁੜੇ ਹੋਏ ਅਨੇਕ ਚਮਤਕਾਰਾਂ ਨੂੰ ਕਵੀ ਨੇ ਇਨ ਬਿਨ ਪੁਸਤਕ ਵਿਚ ਸ਼ਾਮਲ ਨਹੀਂ ਕੀਤਾ, ਬਲਕਿ ਉਹਨਾਂ ਕੁਝ ਕੁ ਅਲੌਕਿਕ ਸਾਖੀਆਂ ਦਾ ਵਰਨਣ ਕੀਤਾ ਹੈ ਜਿਹੜੀਆਂ ਅਜੋਕੇ ਸੰਦਰਭ ਵਿਚ ਵੀ ਮੁੱਲਵਾਨ ਸਾਬਤ ਹੋ ਸਕਣ। ਜਿਵੇਂ ਗੰਗਾ ਦਰਿਆ ਵਿਚ ਪੱਥਰ ਨੂੰ ਤਰਾਏ ਜਾਣ ਦੀ ਪ੍ਰਸਿੱਧ ਸਾਖੀ ਨੂੰ ਕਵੀ ਨੇ ਗੁਰੂ ਜੀ ਦੀ ਸੱਚੀ ਅਤੇ ਸੁੱਚੀ ਕਿਰਤ ਨਾਲ ਜੋੜਿਆ ਹੈ। ਇਸੇ ਤਰ੍ਹਾਂ ਗੁਰੂ ਰਵਿਦਾਸ ਦੀ ਚਿੱਤੌੜਗੜ੍ਹ, ਰਾਜਸਥਾਨ ਦੀ ਯਾਤਰਾ ਨੂੰ ਵੀ ਇਤਿਹਾਸਕ ਪ੍ਰਸੰਗਾ ਦੀ ਰੌਸ਼ਨੀ ਵਿਚ ਪਾਠਕਾਂ ਦੇ ਸਾਹਮਣੇ ਪ੍ਰਤੁਤ ਕੀਤਾ ਹੈ। ਵੀਸੀਡੀ ਵਿਚ ਇਹਨਾਂ ਪ੍ਰਸੰਗਾਂ ਨੂੰ ਚਿਤਰਾਂ ਰਾਹੀਂ ਹੋਰ ਵੀ ਆਕਰਸ਼ਕ ਬਣਾਇਆ ਗਿਆ ਹੈ। ਇਸ ਕਾਰਜ ਨੂੰ ਤਕਨੀਕੀ ਮਾਹਰ ਸ੍ਰੀ ਰਾਮ ਨੇ ਸੁਚੱਜੇ ਢੰਗ ਨਾਲ ਨੇਪਰੇ ਚਾੜ੍ਹਿਆ ਹੈ। ਸੰਤ ਰਾਮਾ ਨੰਦ ਅਨੁਸਾਰ ਵੀਸੀਡੀ ਦੇ ਸੈਟ ਵਿਦੇਸ਼ਾਂ ਵਿਚ ਪਹੁੰਚ ਗਏ ਹਨ।

ਇਹ ਮਹਾਂ ਕਾਵਿ ਦਾ ਲੇਖਕ ਸ੍ਰੀ ਸਿਰੀ ਰਾਮ ਅਰਸ਼ ਇਸ ਮਹਾਂਕਾਵਿ ਦੇ ਇਲਾਵਾ ਦੋ ਹੋਰ ਮਹਾਂਕਾਵਿ ਰਚ ਚੁਕਿਆ ਹੈ। ਇਕ ਮਹਾਂਕਾਵਿ ਹੈ 'ਪੰਥ ਸਜਾਇਓ ਖਾਲਸਾ' ਜਿਹੜਾ ਕਿ ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਸੰਘਰਸ਼ਮਈ ਜੀਵਨ ਅਤੇ ਅਲੌਕਿਕ ਸਿਧਾਂਤਾਂ ਬਾਰੇ ਹੈ ਜਦਕਿ ਦੂਜਾ ਮਹਾਂਕਾਵਿ 'ਗੁਰੂ ਮਿਲਿਓ ਰਵਿਦਾਸ' ਹਿੰਦੀ ਭਾਸ਼ਾ ਵਿਚ ਹੈ ਜੋ ਗੁਰੂ ਰਵਿਦਾਸ ਜੀ ਬਾਰੇ ਹੈ। ਪੰਜਾਬੀ ਸਾਹਿਤ ਵਿਚ ਗ਼ਜ਼ਲਕਾਰ ਦੇ ਤੌਰ ਤੇ ਜਾਣਿਆਂ ਜਾਂਦਾ ਸ੍ਰੀ ਅਰਸ਼ ਹੁਣ ਤਕ ੭ (ਸਤ) ਗ਼ਜ਼ਲਾਂ ਦੀਆਂ ਪੁਸਤਕਾਂ ਪੰਜਾਬੀ ਪਾਠਕਾਂ ਨੂੰ ਪ੍ਰਦਾਨ ਕਰ ਚੁੱਕਾ ਹੈ।

# ਪ੍ਰਤੀਕਿਰਿਆ

ਲੋਕ ਪਰਚੇ ਦੀ ਆਮਦ ਨਾਲ ਤਰੀਕਾਂ ਵੇਖਣ ਲੱਗ ਪਏ ਹਨ ਕਿ ਅੱਜ ਵਰਿਆਮ ਆ ਗਿਆ ਹੈ, ਨਵਾਂ ਮਹੀਨਾ ਚੜ੍ਹ ਗਿਆ ਹੈ। ਪਰ ਪਰਚੇ ਦੀ ਪੋਸਟਿੰਗ ਅਤੇ ਪ੍ਰਾਪਤੀ ਦੇ ਅਨੁਸ਼ਾਸਨ ਦਾ ਕਮਾਲ ਕਹੀਏ ਕਿ ਫਰਵਰੀ ਅੰਕ ਜੋ ਤੁਸੀਂ ੨੮ ਜਨਵਰੀ ਨੂੰ ਪੋਸਟ ਕੀਤਾ, ਹਰਿਆਣਾ ਰਾਜਸਥਾਨ ਸੀਮਾ ਤੇ ਜਲੰਧਰੋਂ ਘੱਟੋ ਘੱਟ ੩੨੫ ਕਿਲੋਮੀਟਰ ਦੀ ਦੂਰੀ ਤੇ ਵੱਸੇ ਪਿੰਡ ਕਰੀਵਾਲਾ ਵਿਖੇ ਤੀਜੇ ਦਿਨ ਭਾਵ ੩੦ ਤਾਰੀਖ ਨੂੰ ਹੀ ਪੁੱਜ ਗਿਆ।

ਪਰਚਾ ਖੋਲ੍ਹਦਿਆਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ, ਮੁਸੱਵਰ ਵਰਿਆਮ ਸਿੰਘ ਦੁਆਰਾ ਬਣਾਏ ਆਕਰਸ਼ਕ ਚਿੱਤਰ ਦੇ ਦਰਸ਼ਨ ਰੂਹ ਨੂੰ ਖੇੜਾ ਅਤੇ ਮਨ ਨੂੰ ਤਾਜ਼ਗੀ ਬਖਸ਼ਣ ਵਾਲੇ ਹਨ। ਕਿਤੇ ਸਤਿਗੁਰੂ ਜੀ ਦੇ ਕਿਸੇ ਇਹੋ ਜਿਹੇ ਚਿਤਰ ਦੇ ਹੇਠਾਂ ਕੁਝ ਇਸ ਤਰ੍ਹਾਂ ਦੀਆਂ ਤੁਕਾਂ ਲਿਖੀਆਂ ਕਦੇ ਪੜ੍ਹੀਆਂ ਸਨ :

"ਕੇਹੀ ਸ਼ਾਂਤ ਮੂਰਤ ਹੈ ਕੇਹਾ ਸੁੰਦਰ ਦੀਦਾਰਾ ਹੈ
ਨੈਣੀ ਠੰਢ ਪੈਂਦੀ ਹੈ ਕੇਹਾ ਅਜਬ ਨਜ਼ਾਰਾ ਹੈ
ਇਹ ਹੈ ਸਤਿਗੁਰ ਰਾਮ ਸਿੰਘ
ਜਿਸ ਦੇਸ਼ ਤੋਂ ਸਭ ਕੁਝ ਵਾਰਾ ਹੈ।"

ਸ੍ਰੀ ਅਨਜਾਣ ਸੁਪਤਨੀ ਬੀਬੀ ਜਸਪਾਲ ਕੌਰ ਹੋਰਾਂ ਨੂੰ, ਬੜੀ ਹਿੰਮਤ ਅਤੇ ਦਲੇਰੀ ਨਾਲ ਜੀਵਨ ਸਫਰ ਪੂਰਾ ਕਰਨ ਤੇ ਸੰਪਾਦਕੀ ਅਤੇ ਤਸਵੀਰਾਂ ਵਿਚ ਸਾਂਭ ਕੇ, ਯਾਦਗਾਰੀ ਅੰਕ ਬਣਾ ਦਿੱਤਾ ਹੈ। ਇਸ ਅੰਕ ਦੀ ਮੀਰੀ ਰਚਨਾ, ਗਿਆਨੀ ਗਿਆਨ ਸਿੰਘ ਰਚਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਦਰਜ "ਸਿੰਘ ਕੂਕਿਉਂ ਕੀ ਕਥਾ" ਦੇ ਸਿਰਲੇਖ ਹੇਠ ਬ੍ਰਿਜ ਭਾਸ਼ਾ ਵਿਚ ੨੮ ਕਬਿੱਤ ਅਤੇ ਉਹਨਾਂ ਦਾ ਸਰਲ ਪੰਜਾਬੀ ਅਨੁਵਾਦ ਵੀ ਦਿੱਤਾ ਗਿਆ ਹੈ, ਤਾਂ ਜੁ ਕੂਕਾ ਲਹਿਰ ਦੇ ਖੋਜੀ ਇਹਨਾਂ ਤੋਂ ਲਾਭਵੰਤ ਹੋ ਸਕਣ। ਇਹ ਕਬਿੱਤ ੧੯੪੬ ਬਿਕਰਮੀ ਵਿਚ ਛਪੀ ਗ੍ਰੰਥ ਦੀ ਦੂਜੀ ਐਡੀਸ਼ਨ ਵਿਚ ਦਰਜ ਸਨ। ਬਾਅਦ ਵਿਚ ਇਹਨਾਂ ਵਿਚੋਂ ਕਈ ਕਬਿੱਤ ਮਗਰਲੀਆਂ ਐਡੀਸ਼ਨਾਂ ਵਿਚੋਂ ਛਾਂਗ ਦਿੱਤੇ ਗਏ ਸਨ। ਗਿਆਨੀ ਗਿਆਨ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੀ ਸੰਗਤ ਮਾਨਣ ਵਾਲਾ ਸਮਕਾਲੀ ਇਤਿਹਾਸਕਾਰ ਵੀ ਸੀ ਅਤੇ ਮਲੇਰਕੋਟਲੇ ਸਾਕੇ ਦਾ ਪ੍ਰਤੱਖ ਦਰਸ਼ੀ ਵੀ। ਤਾਂ ਹੀ ਲਿਖਦਾ ਹੈ ਕਿ ਕੂਕੇ ਸਿੰਘਾਂ ਦੀਆਂ ਸ਼ਹੀਦੀਆਂ ਬਾਰੇ-"ਇਹੁ ਹਮ ਨੇ ਖੁਦ ਨੈਨ ਨਿਹਾਰੇ"। ਗਿਆਨੀ ਗਿਆਨ ਸਿੰਘ ਕੂਕਾ ਇਤਿਹਾਸ ਦਾ ਵਡਮੁੱਲਾ ਸਰੋਤ ਹੈ। ਨਾਮਧਾਰੀਆਂ ਅਤੇ ਸਿੱਖ ਤਖਤਾਂ ਦਿਆਂ ਪੁਜਾਰੀਆਂ ਵਿਚਾਲੇ ਮੱਤ-ਭੇਦਾਂ ਦੇ ਬਹਾਨੇ ਸਿੱਖ ਪੁਰੋਹਿਤ ਵਰਗ ਦੀ ਬਰਤਾਨੀਆ ਸਰਕਾਰ ਪੱਖੀ ਕੁਟਿਲ ਨੀਤੀ ਦਾ ਪਾਜ ਵੀ ਗਿਆਨੀ ਜੀ ਉਘੇੜਦੇ ਹਨ। ਕਵਿਤਾ ਦੀ ਚਾਲ, ਬਿੰਬ, ਰੂਪਕ, ਅਲੰਕਾਰ, ਅਨੁਪਰਾਸ ਆਦਿ ਵਿਚ ਵੀ ਕਵੀ ਜੀ ਮਾਹਰ ਹਨ। ਇਸ ਲਈ ਇਹ ਵਧੀਆ ਕਵਿਤਾ ਸਿਧ ਹੁੰਦੀ ਹੈ।

ਪਹਿਲੀ ਜੰਗੇ ਅਜ਼ਾਦੀ ੧੮੫੭ ਦੀ ਸ਼ਤਾਬਦੀ ਸਮੇਂ ਕਾ. ਅਰਜਨ ਸਿੰਘ ਗੜਗਜ ਦਾ ਨਵਾਂ ਜ਼ਮਾਨਾ ੧੫ ਅਗਸਤ ੧੯੫੭ ਵਿਚ ਛਪਿਆ ਲੇਖ, ਮਾਰਕਸਵਾਦੀ ਨਜ਼ਰੀਏ ਤੋਂ ਕੂਕਾ ਲਹਿਰ ਦਾ ਦਰੁਸਤ ਵਿਸ਼ਲੇਸ਼ਣ ਕਰਦਾ ਹੈ। ਇਹ ਵੀ ਦਸਤਾਵੇਜ਼ੀ ਮਹੱਤਵ ਦੀ ਲਿਖਤ ਹੈ। ਸਾਧੂ ਸਿੰਘ ਕਿਸਾਨ ਹੋਰੀਂ ਕਵਿਤਾ ਤੋਂ ਵਾਰਤਕ ਵਲ ਆਏ ਹਨ ਪਰ ਦੇਰ ਆਇਦ ਦਰੁਸਤ ਆਇਦ। ਨਾਮਧਾਰੀ ਜੀਵਨ ਜਾਚ ਅਤੇ ਸੱਭਿਆਚਾਰ ਦੀਆਂ ਵਧੀਆ ਤਰਜਮਾਨੀ ਕਰਦੀਆਂ, ਸੰਸਮਰਣਾਂ ਦੀ ਕਥਾ ਸ਼ੈਲੀ ਵਿਚ ਲਿਖੀਆਂ, 'ਸਭ ਤੋਂ ਵੱਡਾ ਸਾਟੀਫਿਟਕ' ਜਹੀਆਂ ਰਚਨਾਵਾਂ ਤਾਂ ਸਦਾ ਬਹਾਰ ਹੋਣ ਦਾ ਮਾਣ ਹਾਸਲ ਕਰਨ ਵਾਲੀਆਂ ਹਨ। ਸ. ਤਰਲੋਚਨ ਸਿੰਘ ਐਮ. ਪੀ. ਦਾ ਕਥਨ ਵੇਲੇ ਦੀ ਸੁਰ ਪਛਾਨਣ ਵਾਲਾ ਹੈ-"ਗੁਰਦੁਆਰਾ ਕਮੇਟੀ ਵੱਡੀ ਨਹੀਂ ਸਿੱਖ ਧਰਮ ਵੱਡਾ ਹੈ। ਬਲਦੇਵ ਮਾਧੋਪੁਰੀ ਜੀ ਪ੍ਰਬੰਧਕੀ ਕੰਮਾਂ ਵਿਚੋਂ ਵੀ ਲਿਖਣ ਲਈ ਸਮਾਂ ਕੱਢਦੇ ਹਨ, ਵਧੀਆ ਗੱਲ ਹੈ। ਡਾ. ਮਨਜੀਤ ਸਿੰਘ ਹੋਰਾਂ ਦੁਆਰਾ ਤਾਰਾ ਸਿੰਘ 'ਅਨਜਾਣ' ਦੀ ਪੁਸਤਕ 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' ਜੋ ਭਾਰਤ ਸਰਕਾਰ ਦੇ ਸੂਚਨਾ ਤੇ ਪ੍ਰਸਾਰਣ ਮੰਤਰਾਲੇ ਨੇ ਕੂਕਾ ਅੰਦੋਲਨ ਦੇ ੧੫੦ ਸਾਲਾ ਪੁਰਬ ਸਮੇਂ ਛਾਪੀ ਹੈ, ਲਹਿਰ ਦੀ ਵਿਸਤਰਿਤ ਚਰਚਾ ਕਰਦੀ ਹੈ। ਡਾਕਟਰ ਸਾਹਿਬ ਜਿਹਾ ਵਿਦਵਾਨ ਸੱਜਣ ਹੀ ਇਸ ਤਰ੍ਹਾਂ ਦੀ ਮੁੱਲਵਾਨ ਰਚਨਾ ਬਾਰੇ ਕੁਝ ਕਹਿਣ ਲਈ ਅਧਿਕਾਰਤ ਹੋ ਸਕਦਾ ਹੈ। ਕਵਿਤਾ ਭਾਗ ਛੋਟਾ ਹੋਣ ਦੇ ਬਾਵਜੂਦ ਪ੍ਰਭਾਵਸ਼ਾਲੀ ਹੈ ਤੇ ਖਬਰਨਾਮਾ ਇਸ ਸਾਹਿਤਕ ਪਰਚੇ ਨੂੰ ਥੋਹੜਾ ਥੋਹੜਾ ਪੰਥਕ ਪਰਚਾ ਵੀ ਬਣਾ ਦਿੰਦਾ ਹੈ। 'ਪ੍ਰਤੀਕਿਰਿਆ'-ਆਖਰੀ ਪਰ ਮਹੱਤਵਪੂਰਨ-ਕਿਉਂਕਿ ਮੈਂ ਵਰਿਆਮ ਦਾ ਪਾਠ ਏਧਰੋਂ ਹੀ ਸ਼ੁਰੂ ਕਰਦਾ ਹਾਂ। ਸੱਚੀ ਗੱਲ ਲੁਕਾਉਣੀ ਨਹੀਂ ਚਾਹੀਦੀ। ਇਹ ਸਾਨੂੰ ਬਲ ਵੀ ਬਖਸ਼ਦੀ ਹੈ।

*—ਸੁਵਰਨ ਸਿੰਘ ਵਿਰਕ*

ਫਰਵਰੀ ੨੦੦੯ ਦੇ 'ਵਰਿਆਮ' ਵਿਚ ਸ. ਤਰਲੋਚਨ ਸਿੰਘ ਮੈਂਬਰ ਪਾਰਲੀਮੈਂਟ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਆਪਣੇ ਨਵੇਕਲੇ ਵਿਚਾਰ ਪੇਸ਼ ਕੀਤੇ ਹਨ। ਹਰ ਸੂਝਵਾਨ ਇਹ ਮਹਿਸੂਸ ਕਰਦਾ ਹੈ ਕਿ ਸ਼੍ਰੋਮਣੀ ਕਮੇਟੀ ਦਾ ਪ੍ਰਬੰਧ ਪੂਰੀ ਤਰ੍ਹਾਂ ਸਹੀ ਨਾ ਹੋਣ ਕਰ ਕੇ ਹੀ ਸਿੱਖੀ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਅਸਲ ਵਿਚ ਵੱਡੀ ਅਹੁਰ ਇਹ ਹੈ ਕਿ ਇਕ ਮਹਾਨ ਧਾਰਮਿਕ ਸੰਸਥਾ ਦਾ ਸਿਆਸੀਕਰਨ ਹੋ ਚੁੱਕਾ ਹੈ। ਕੋਈ ਐਸਾ ਤਰੀਕਾ ਹੋਵੇ ਕਿ ਇਸ ਦੇ ਮੈਂਬਰ ਸਾਹਿਬਾਨ ਧਾਰਮਿਕ ਰੁਚੀ ਵਾਲੇ ਅਤੇ ਉਚੇ ਸੁੱਚੇ ਜੀਵਨ ਵਾਲੇ ਹੋਣ ਜਿਸ ਸੰਸਥਾ ਦਾ ਰਿਮੋਟ ਸਿਆਸਤਦਾਨ ਦੇ ਹੱਥ 'ਚ ਹੋਵੇ ਉਸ ਤੋਂ ਇੱਛਤ ਸਿੱਟਿਆਂ ਦੀ ਆਸ ਨਹੀਂ ਰੱਖੀ ਜਾ ਸਕਦੀ; ਧੰਨਵਾਦ!

*-ਨਵਰਾਹੀ ਘੁਗਿਆਣਵੀ*
*ਪ੍ਰਧਾਨ, ਪੰਜਾਬੀ ਸਾਹਿਤ ਸਭਾ, ਫਰੀਦਕੋਟ*

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਅਤੇ ਕੂਕਾ ਅੰਦੋਲਨ ਦੀ ਡੇਢ ਸ਼ਤਾਬਦੀ ਨੂੰ ਸਮਰਪਿਤ ਦੁਆਬਾ ਕਾਲਜ ਜਲੰਧਰ ਦੀ ੫੯ ਸਪੋਰਟਸ ਮੀਟ ਵਿਚ ਦੂਜੇ ਸਤਰ ਦੇ ਮੁੱਖ ਮਹਿਮਾਨ ਜਲੰਧਰ ਦੇ ਮੇਅਰ ਸ੍ਰੀ ਰਾਕੇਸ਼ ਰਾਠੌਰ ਅਤੇ ਵਿਸ਼ੇਸ਼ ਮਹਿਮਾਨ ਸ. ਜਗਦੀਸ਼ ਸਿੰਘ ਵਰਿਆਮ ਜੇਤੂ ਖਿਡਾਰੀਆਂ ਨੂੰ ਸਨਮਾਨਿਤ ਕਰਨ ਵੇਲੇ। ਨਾਲ ਪ੍ਰਿੰਸੀਪਲ ਡਾ. ਨਰੇਸ਼ ਕੁਮਾਰ ਧੀਮਾਨ ਅਤੇ ਪ੍ਰੋ. ਰਘਬੀਰ ਸਿੰਘ ਵੀ ਖੜੇ ਹਨ।



ਨਾਮਧਾਰੀ ਧਰਮਸਾਲਾ ਅਹੀਆਪੁਰ ਵਿਚ ਸਤਿਗੁਰੂ ਰਾਮ ਸਿੰਘ ਪ੍ਰਕਾਸ਼ ਪੁਰਬ ਸਮੇਂ ਸੰਤ ਗੁਰਬਚਨ ਸਿੰਘ ਵੀਰੋਕੇ ਕੀਰਤਨ ਕਰਦੇ ਹੋਏ।



ਸ. ਰਾਜਬੀਰ ਸਿੰਘ 'ਪਹਿਲਵਾਨ' ਸਪੁੱਤਰ ਸ. ਗੁਰਦੀਪ ਸਿੰਘ ਕਾਨੂੰਗੋ ਪਿੰਡ ਮੇਹਲੀ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ (ਨਵਾਂ ਸ਼ਹਿਰ) ਦਾ ਅਨੰਦ ਕਾਰਜ ਬੀਬੀ ਹਰਪ੍ਰੀਤ ਕੌਰ ਪੁੱਤਰੀ ਸ. ਨਰਿੰਦਰ ਸਿੰਘ ਪਿੰਡ ਗੌਰੇ ਜ਼ਿਲ੍ਹਾ ਕਪੂਰਥਲਾ ਨਾਲ ੧ ਫਰਵਰੀ ੨੦੦੯ ਨੂੰ ਹੋਇਆ।